# ਵਰਿਆਮ

## ੨੮ ਵਾਂ ਸਾਲ

ਦਸੰਬਰ, ੨੦੦੨




ਆਪੀਨੈ ਆਪੁ ਸਾਜਿ ਆਪੁ ਪਛਾਣਿਆ।
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ।
ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ।
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।

– *ਗੁਰੂ ਨਾਨਕ*




੧ ਨਵੰਬਰ,੨੦੦੨ ਨੂੰ ਗਦਰੀ ਬਾਬਿਆਂ ਦਾ ਮੇਲਾ ਜਲੰਧਰ ਦਾ ਪ੍ਰਾਰੰਭ ਸ. ਮਈਆ ਸਿੰਘ ਦੀ ਤਾਰ ਸ਼ਹਿਨਾਈ ਦੇ ਸੁਰੀਲੇ ਵਾਦਨ ਨਾਲ ਹੋਇਆ। ਤਬਲੇ ਤੇ ਸ. ਅਜੈਪਾਲ ਸਿੰਘ ਨੇ ਸਾਥ ਦਿਤਾ। ਕਲਾਕਾਰਾਂ ਦਾ ਅਭਿਨੰਦਨ ਕਰਦੇ ਹੋਏ ਸ. ਅਜਮੇਰ ਸਿੰਘ ਟਰੱਸਟੀ ਅਤੇ ਜਗਦੀਸ਼ ਸਿੰਘ ਵਰਿਆਮ।




ਮੇਲੇ 'ਤੇ ਸ੍ਰੀਮਤੀ ਨਿਵੇਦਤਾ ਸਿੰਘ ਦਾ ਸ਼ਬਦ ਗਾਇਨ। ਤਾਰ ਸ਼ਹਿਨਾਈ ਤੇ ਸ. ਮਈਆ ਸਿੰਘ ਅਤੇ ਤਬਲੇ ਤੇ ਉਸਤਾਦ ਪਰਵੇਜ਼ ਆਲਮ ਸਾਥ ਦਿੰਦੇ ਹੋਏ।

# ਵਰਿਆਮ

**ਦਸੰਬਰ-੨੦੦੨**
**ਜਿਲਦ-੨੮**
**ਅੰਕ-੨**

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
456289 (R)


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

**ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।**

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥

—ਗੁਰੂ ਨਾਨਕ ਦੇਵ ਜੀ

# ਪੰਥ ਤੇਰੇ ਦੀਆਂ ਗੂੰਜਾਂ

ਬੜੀ ਦੇਰ ਤੋਂ ਸੁਣਦੇ ਆ ਰਹੇ ਹਾਂ ਪੰਥ ਨੂੰ ਖਤਰਾ ਹੈ। ਇਹ ਕਿਨਾ ਕੁ ਭਾਰੀ ਹੈ ਜਾਂ ਹਲਕਾ ਹੈ ਇਸ ਗਲ ਤੇ ਨਿਰਭਰ ਕਰਦਾ ਹੈ ਕਿ ਅਕਾਲੀ ਰਾਜਨੀਤੀ ਤੇ ਕਾਬਜ਼ ਲੀਡਰ ਸੱਤਾ ਤੋਂ ਕਿੰਨਾਂ ਦੂਰ ਜਾਂ ਨੇੜੇ ਹਨ। ਕਹਾਵਤ ਹੈ ਪੰਜਾਬ ਦੇ ਜੰਮਿਆਂ ਨੂੰ ਨਿਤ ਮੁਹਿਮਾਂ। ਅਜ ਕਲ ਪੰਥ ਨੂੰ ਨਿਤ ਚੋਣ ਮੁਹਿੰਮਾਂ। ਗੁਰਦੁਆਰਿਆਂ ਦੀਆਂ ਚੋਣਾਂ, ਅੰਮ੍ਰਿਤਸਰ ਦੀ ਸ਼੍ਰੋਮਣੀ ਕਮੇਟੀ ਲਈ ਚੋਣਾਂ, ਦਿਲੀ ਦੇ ਗੁਰਦੁਆਰਿਆਂ ਲਈ ਚੋਣਾਂ। ਇਹ ਪੰਜ ਕੁ ਸਾਲ ਬਾਦ ਤਾਂ ਆਮ ਹੁੰਦੀਆਂ ਹਨ ਪਰ ਅਗੋਂ ਇਹਨਾਂ ਗੁਰਦੁਆਰਾਂ ਪ੍ਰਬੰਧਕ ਕਮੇਟੀਆਂ ਦੇ ਪ੍ਰਧਾਨਾਂ ਦੀਆਂ ਚੋਣਾਂ ਹਰ ਸਾਲ ਹੁੰਦੀਆਂ ਹਨ। ਤੇ ਹੁਣ ਟੀ.ਵੀ ਚੈਨਲਾਂ ਦਾ ਰੋਗ ਤਾਂ ਖਾਲਸੇ ਨੂੰ ਵੀ ਚੰਬੜ ਗਿਆ ਹੈ। ਪਿਛੇ ਜਿਹੇ ਦਿਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਸਨ। ਟੀ.ਵੀ. ਚੈਨਲ ਤੇ ਦੋਹਾਂ ਧੜਿਆਂ ਦੇ ਆਗੂ ਆਹਮਣੇ ਸਾਹਮਣੇ ਗਲ ਬਾਤ ਲਈ ਬਠਾਏ ਗਏ। ਉਹ ਗੱਲਾਂ ਕਰਦੇ ਤੂੰ ਤੂੰ ਮੈਂ ਮੈਂ ਦੀ ਲੜਾਈ ਤੱਕ ਆ ਗਏ। ਸਿਖ ਲੀਡਰਾਂ ਦੀ ਬੋਲ ਬਾਣੀ ਦਾ ਖੂਬ ਮੌਜੂ ਉਡਿਆ। ਟੀ.ਵੀ. ਵਾਲੇ ਬਾਰ ਬਾਰ ਇਹ ਹੀ ਦਿਖਾਉਣ। ਗੁਰਦੁਆਰਿਆਂ ਦੀ ਸੇਵਾ ਸੰਭਾਲ ਲਈ ਯਤਨਸ਼ੀਲ ਇਹਨਾਂ ਨਿਸ਼ਕਾਮ ਸੇਵਕਾਂ ਦਾ ਅਹੰ ਕਿਡਾ ਵਡਾ ਸੀ।

ਹੁਣ ਸ੍ਰੀ ਅੰਮ੍ਰਿਤਸਰ ਵਿੱਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਹੀ ਚੋਣ ਸੀ। ਟੀ.ਵੀ. ਚੈਨਲਾਂ ਵਾਲੇ ਸਿਧਾ ਪ੍ਰਸਾਰਣ ਵਾਸਤੇ ਪਧਾਰੇ ਹੋਏ ਸਨ। ਖਬਰਾਂ ਵਾਲੇ ਬਾਰ ਬਾਰ ਅੰਮ੍ਰਿਤਸਰ ਬਾਰੇ ਦਸ ਕੇ ਐਸ.ਜੀ.ਪੀ.ਸੀ. (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੀਆਂ ਚੋਣਾਂ ਹੀ ਕਹੀ ਜਾਣ! (ਚੋਣ ਵਾਲੇ ਦਿਨ ਤੇਜਾ ਸਿੰਘ ਸਮੁੰਦਰੀ ਹਾਲ ਨੂੰ ਤੇਜਾ ਸਮੁੰਦਰੀ ਹਾਲ ਹੀ ਬੋਲੀ ਜਾਣ) ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਇਹ ਜਨਰਲ ਚੋਣ ਨਹੀਂ ਕੇਵਲ ਚੁਣੇ ਹੋਏ ਮੈਂਬਰਾਂ ਨੇ ਪ੍ਰਧਾਨ ਚੁਨਣਾ ਹੈ ਅਤੇ ਇਹ ਹਰ ਸਾਲ ਇਹ ਹੀ ਕੰਮ ਕਰਦੇ ਹਨ। ਹੋਰ ਸੰਸਥਾਵਾਂ, ਵਿਧਾਨ ਸਭਾ ਜਾਂ ਲੋਕ ਸਭਾ ਵਿੱਚ ਚੁਣਿਆ ਜਾਂਦਾ ਲੀਡਰ ਪੰਜਾਂ ਸਾਲਾਂ ਤਕ ਕੰਮ ਕਰਦਾ ਹੈ! ਜਿਨਾਂ ਚਿਰ ਕੋਈ ਉਸਨੂੰ ਆਪਣੀ ਬਹੁ ਗਿਣਤੀ ਦੇ ਗੁਰਜ ਨਾਲ ਚਿਤ ਨਹੀਂ ਕਰਦਾ ਉਹ ਕੰਮ ਕਰੀ ਜਾਂਦਾ ਹੈ। ਪਰ ਅਕਾਲੀ ਸਿੰਘਾਂ ਦੇ ਮਾਮਲੇ ਵਿੱਚ ਹਰ ਸਾਲ ਦੀ ਇਹ ਪ੍ਰਧਾਨਗੀ ਵਾਸਤੇ ਜੋੜ ਮੇਲਾ ਲਗਦਾ ਹੈ। ਮਤਲਬ ਇਹ ਕਿ ਸਾਰਾ ਸਾਲ ਇਸ ਕੰਮ ਤੇ ਲਗੇ ਰਹਿੰਦੇ ਹਨ।

ਅਕਾਲੀਆਂ ਦੇ ਪ੍ਰਮੁੱਖ ਧੜਿਆਂ ਦੀ ਮਹਾਭਾਰਤ ਲਗਾਤਾਰ ਜਾਰੀ ਹੈ। ਵਿਚ ਸਰਕਾਰ ਵੀ ਆਉਂਦੀ ਹੈ। ਸਿਖਾਂ ਦੇ ਧਾਰਮਕ ਮਾਮਲਿਆਂ ਵਿੱਚ ਸਰਕਾਰੀ ਦਖਲ ਦਾ ਮੁੱਦਾ ਬਾਰ ਬਾਰ ਉਠਦਾ ਹੈ। ਕੋਈ ਇੰਕਾਰ ਕਰੇ ਜਾਂ ਇਸਰਾਰ ਕਰੇ ਪਰ ਇਹ ਦਖਲ ਇਕ ਹਕੀਕਤ ਹੈ ਅਤੇ ਸਦਾ ਰਿਹਾ ਹੈ ਸਰਕਾਰ ਕਾਂਗਰਸ ਦੀ ਹੋਵੇ ਜਾਂ ਅਕਾਲੀਆਂ ਦੀ। ਉਂਝ ਜਦੋਂ ਸ਼੍ਰੋਮਣੀ ਕਮੇਟੀ ਦੀਆਂ ਮੈਂਬਰੀਆਂ ਰਾਜ ਸੱਤਾ ਦੀ ਪੌੜੀ ਵਾਂਗ ਵਰਤੀਆਂ ਜਾ ਰਹੀਆਂ ਹੋਣ ਤਾਂ ਰਾਜ ਸੱਤਾ ਵਿੱਚ ਵਿਰੋਧੀ ਸ਼ਕਤੀਆਂ ਨੇ ਪੌੜੀ ਨੂੰ ਕਮਜ਼ੋਰ ਤਾਂ ਕਰਨਾ ਹੋਇਆ। ਦਿਲੀ ਦੀ ਚੋਣਾਂ ਵਿੱਚ ਬੜੇ ਜ਼ਿਮੇਵਾਰ ਲੋਕਾਂ ਅਤੇ ਪੱਤਰਕਾਰਾਂ ਨੇ ਦੋਸ਼ ਲਾਇਆ ਕਿ ਸ਼ਰਾਬ ਮਾਸ ਦੀ ਖੁੱਲ ਕੇ ਵਰਤੋਂ ਹੋਈ। ਹੁਣ ਅੰਮ੍ਰਿਤਸਰ ਪ੍ਰਧਾਨਗੀ ਦੀ ਚੋਣ ਤੋਂ ਪਹਿਲਾਂ ਕਮੇਟੀ ਦੇ ਮੈਂਬਰਾਂ ਨੂੰ ਪੰਜਾਬ ਤੋਂ ਬਾਹਰ ਇਕਠਿਆ ਰਖਿਆ ਗਿਆ। ਏਅਰ ਕੰਡੀਸ਼ਨਡ ਬਸਾਂ ਰਾਹੀਂ ਸਰਸਾ ਤੋਂ ਦਿਲੀ ਪੰਜਾ ਤਾਰਾ ਹੋਟਲਾਂ ਵਿੱਚ ਸੇਵਾ ਕੀਤੀ ਗਈ ਅਤੇ ਹਵਾਈ ਜਹਾਜ਼ ਰਾਹੀਂ ਅੰਮ੍ਰਿਤਸਰ ਉਤਾਰਿਆ ਗਿਆ।

ਜਿਹੜੇ ਸਿਖਾਂ ਬਾਰੇ ਉਚੀਆਂ ਹੇਕਾਂ ਨਾਲ ਪੜ੍ਹਿਆਂ ਜਾਂਦਾ ਹੈ ਕਿ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ, ਉਹਨਾਂ ਦੇ ਚੁਣੇ ਹੋਏ ਨੇਤਵਾਂ ਤੇ ਇਨਾਂ ਇਤਬਾਰ ਵੀ ਨਹੀਂ ਕਿ ਇਹ ਸਾਬਤ ਕਦਮ ਰਹਿਣਗੇ। ਦੂਜੇ ਪਾਸੇ ਜਾਣ ਤੋਂ, ਵਿਕਣ ਤੋਂ ਬਚਾਉਣ ਲਈ ਏਨੇ ਤਰਦਦ ਕਰਕੇ ਰੱਖਿਆ ਕਰਨੀ ਪਈ। ਇਹ ਹੀ ਡੂੰਘੀ ਚਿੰਤਾ ਦਾ ਕਾਰਣ ਹੈ ਕਿ ਸਿੱਖ ਦੀ ਸਿਦਕ ਦਿਲੀ ਤੇ ਸ਼ੱਕ ਹੈ। ਇਹ ਸਭ ਦੇਣ ਇਹਨਾਂ ਚੋਣਾਂ ਦੀ ਹੈ ਜੋ ਸਾਰੇ ਧਰਮਾਂ ਚੋਂ ਕੇਵਲ ਸਿਖਾਂ ਦੇ ਪਲੇ ਪਈ ਹੈ। ਸਾਡੇ ਮਿਤਰ ਸ. ਬੇਅੰਤ ਸਿੰਘ ਸਰਹਦੀ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਦੇ ਪ੍ਰਧਾਨ ਹਨ। ਉਹ ਆਖਦੇ ਹਨ ਕਿ ਸਾਡੇ ਗੁਰਦੁਆਰੇ ਦੀ ਇਕ ਵਿਸ਼ੇਸ਼ਤਾ ਹੈ। ਇਥੇ ਨੋ ਇਲੈਕਸ਼ਨ ਨੋ ਕੁਲੈਕਸ਼ਨ ਹੈ। ਨਾਂ ਤਾਂ ਚੋਣ ਹੁੰਦੀ ਹੈ ਤੇ ਨਾਂ ਹੀ ਉਗਰਾਹੀ। ਉਸ ਗੁਰਦੁਆਰੇ ਦਾ ਕੰਮ ਵੀ ਵਾਹਵਾ ਚਲ ਰਿਹਾ ਹੈ। ਨਾ ਲੰਗਰ ਲਈ ਨਾ ਇਮਾਰਤ ਫੰਡਾਂ ਵਿੱਚ ਕੋਈ ਤੋਟ ਆਉਂਦੀ ਹੈ। ਵਿਕਾਸ ਦੇ ਕਾਰਜ ਵੀ ਚਲਦੇ ਰਹਿੰਦੇ ਹਨ ਤੇ ਲੋਹ ਲੰਗਰ ਵੀ ਚਲਦਾ ਰਹਿੰਦਾ ਹੈ। ਜੇ ਕੋਈ ਅਹੁਦੇਦਾਰ ਬਣ ਕੇ ਸੇਵਾ ਕਰਨੀ ਚਾਹੇ ਤਾਂ ਪਹਿਲੇ ਆਪ ਹੀ ਛੱਡਣ ਨੂੰ ਤਿਆਰ ਹੁੰਦੇ ਹਨ।

ਅਕਾਲੀਆਂ ਦੀ ਚੋਣ ਪ੍ਰਣਾਲੀ ਨੇ ਇਹਨਾਂ ਨੂੰ ਏਨਾਂ ਖਚਤ ਕਰ ਦਿੱਤਾ ਹੈ ਕਿ ਹੁਣ ਇਹ ਧਰਮ ਨੂੰ ਭੁਲ ਹੀ ਚੁੱਕੇ ਹਨ। ਕਿਸੇ ਵੇਲੇ ਕੋਈ ਸਿਖ ਨਵਾਬੀ ਲੈਣ ਨੂੰ ਤਿਆਰ ਨਹੀਂ ਸੀ ਹੁਣ ਛੱਡਣ ਨੂੰ ਤਿਆਰ ਨਹੀਂ। ਕਲਗੀ ਵਾਲੇ ਪਾਤਸ਼ਾਹ ਆਪਣੇ ਪੰਥ ਦੀ ਤੂੰ ਹੀ ਲਾਜ ਰਖ।

*—ਜਗਦੀਸ਼ ਸਿੰਘ*

# ਆਰ ਨਾ ਪਾਰ, ਅੱਧ ਵਿਚਕਾਰ

ਜੰਮੂ ਦੇ ਪ੍ਰਸਿਧ ਰਘੂਨਾਥ ਮੰਦਰ ਤੇ ਦੂਸਰੀ ਵਾਰ ਆਤੰਕਵਾਦੀਆਂ ਵਲੋਂ ਹਮਲਾ ਹੋਇਆ ਹੈ। ਦੂਸਰੀ ਵਾਰ ਉਸੇ ਥਾਂ ਤੇ ਹਮਲਾ ਹੋਣਾ ਦੇਸ਼ ਦੇ ਰਾਜ ਪ੍ਰਬੰਧਕਾਂ ਅਤੇ ਧਰਮ ਦੀ ਰਾਖੀ ਵਾਸਤੇ ਵਡੇ ਵਡੇ ਪ੍ਰਵਚਨ ਕਰਨ ਵਾਲੇ ਲੋਕਾਂ ਵਾਸਤੇ ਭਾਰੀ ਨਮੋਸ਼ੀ ਦੀ ਗੱਲ ਹੈ।

ਭਗਵਾਨ ਰਾਮ ਜੀ ਦਾ ਨਾਂਅ ਦੁਸ਼ਟਾਂ ਦਾ ਦਮਨ ਕਰਨ ਵਾਲੇ, ਪਾਪੀਆਂ ਦਾ ਨਾਸ ਕਰਨ ਵਾਲੇ ਅਤੇ ਧਰਮ ਤੇ ਮਰਿਆਦਾ ਦਾ ਰਾਜ ਸਥਾਪਤ ਕਰਨ ਵਾਲੇ ਮਹਾਰਾਜ ਵਜੋਂ ਯਾਦ ਕੀਤਾ ਜਾਂਦਾ ਹੈ। ਭਗਵਾਨ ਰਾਮ ਜੀ ਦੀ ਰਾਵਣ ਉਤੇ ਜਿੱਤ ਨੂੰ ਦਰਸਾਉਣ ਲਈ ਯੁਗਾਂ ਤੋਂ ਰਾਮ ਲੀਲਾ ਦੇ ਡਰਾਮੇ ਕੀਤੇ ਜਾ ਰਹੇ ਹਨ ਅਤੇ ਸ਼ਹਿਰ ਸ਼ਹਿਰ ਰਾਵਣ ਦੇ ਪੁਤਲੇ ਸਾੜੇ ਜਾ ਰਹੇ ਹਨ ਅਤੇ ਇਸ ਸਮੇਂ ਚਲਾਏ ਜਾਂਦੇ ਪਟਾਕਿਆਂ ਅਤੇ ਬੰਬਾਂ ਦਾ ਹਿਸਾਬ ਨਹੀਂ। ਉਸੇ ਹੀ ਭਗਵਾਨ ਰਾਮ ਜੀ ਦੇ ਨਾਮ ਉਤੇ ਅਯੁਧਿਆ ਵਿੱਚ ਪ੍ਰਸਤਾਵਿਤ ਮੰਦਰ ਨੂੰ ਉਸਾਰਣ ਵਾਸਤੇ ਬਹੁਤ ਭਾਰੀ ਸੰਘਰਸ਼ ਚਲ ਰਿਹਾ ਹੈ। ਭਗਵਾਨ ਰਾਮ ਜੀ ਦੇ ਮੰਦਰ ਨੂੰ ਇਕ ਬਾਣ ਵਾਂਗ ਵਰਤ ਕੇ ਰਾਜ ਸੱਤਾ ਤੇ ਨਿਸ਼ਾਨੇ ਸੇਧੇ ਜਾ ਰਹੇ ਹਨ। ਏਸੇ ਅਮੋਘ ਬਾਣ ਨਾਲ ਹੀ ਅਗੇ ਰਾਜ ਗੱਦੀਆਂ ਪ੍ਰਾਪਤ ਹੋਈਆਂ ਹਨ ਅਤੇ ਹੁਣ ਬਚਾਈਆਂ ਜਾਣ ਦਾ ਜਤਨ ਹੈ।

ਉਸੇ ਰਾਮ ਜੀ ਦੀ ਪਰਚਾਰਕ ਅਤੇ ਪੈਰੋਕਾਰ ਕੇਂਦਰੀ ਸਰਕਾਰ ਅਤੇ ਰਾਮ ਜੀ ਦੇ ਨਾਮ ਲੇਵਾ ਰਾਮ ਜੀ ਦੇ ਮੰਦਰ ਨੂੰ ਆਤੰਕਵਾਦੀ ਹਮਲਿਆਂ ਤੋਂ ਬਚਾਉਣ ਵਾਸਤੇ ਫੇਲ੍ਹ ਹੋਏ ਹਨ। ਇਤਿਹਾਸ ਦੀ ਇਹ ਵਿਡੰਬਣਾ ਹੈ ਕਿ ਜਦੋਂ ਰਾਮ ਜੀ ਦੇ ਮੰਦਰਾਂ ਅਤੇ ਹੋਰ ਮੰਦਰਾਂ ਨੂੰ ਬਚਾਉਣ ਦਾ ਸਮਾ ਸੀ ਤਾਂ ਉਦੋਂ ਬਚਾ ਨਾ ਸਕੇ। ਭਾਰਤ ਦੇ ਕਰੋੜਾਂ ਲੋਕਾਂ ਦੇ ਹੁੰਦਿਆਂ ਇਹ ਮੰਦਰ ਤੇ ਰਾਜ ਭਾਗ ਖੁਸੇ। ਇਹ ਗਲ ਇਕੋ ਤੱਥ ਵੱਲ ਇਸ਼ਾਰਾ ਕਰਦੀ ਹੈ ਕਿ ਇਹ ਲੋਕ ਭਾਵਨਾਤਮਕ ਤੌਰ ਤੇ ਇਕੱਠੇ ਨਹੀਂ ਸਨ। ਭਗਵਾਨ ਜੀ ਤੋਂ ਨਿਤ ਨਵੀਆਂ ਮੰਗਾਂ ਕਰਨ ਵਾਲੇ, ਦੁਧ ਪੁਤ, ਐਸ਼ਵਰਯ ਕਾਰੋਬਾਰੀ ਤਰਕੀ ਮੰਗਣ ਵਾਲੇ ਭਗਵਾਨ ਜੀ ਦੇ ਮੰਦਰ ਬਚਾਉਣ ਲਈ ਅਗੇ ਨਾ ਆਏ। ਅੱਜ ਜਦੋਂ ਸਮੇਂ ਦੇ ਗੇੜ ਨਾਲ ਰਾਜ ਸੱਤਾ ਕੁਝ ਪ੍ਰਾਪਤ ਹੋਈ ਹੈ ਤਾਂ ਬੋਲ ਬਾਣੀ ਨਾਲ ਵਖੇਪਤਾ ਤਾਂ ਪੈਦਾ ਕੀਤੀ ਜਾ ਰਹੀ ਹੈ ਪਰ ਭਗਵਾਨ ਦਾ ਮੰਦਰ ਉਸਾਰਣ ਲਈ ਲੋੜੀਂਦੀ ਏਕਤਾ ਲੀਰੋ ਲੀਰ ਕੀਤੀ ਜਾ ਰਹੀ ਹੈ। ਜੇ ਨਿਸ਼ਾਨਾ ਕੇਵਲ ਮੰਦਰ ਉਸਾਰਣਾ ਹੀ ਹੋਵੇ ਤਾਂ ਮੰਦਰ ਉਸਰ ਜਾਂਦਾ ਪਰ ਮੰਦਰ ਦੀਆਂ ਪੌੜੀਆਂ ਚੜ੍ਹ ਕੇ ਰਾਜਗੱਦੀਆਂ ਦੀ ਪ੍ਰਾਪਤੀ ਹੋਵੇ ਤਾਂ ਮੰਦਰ ਰੇੜਕਾ ਹੀ ਬਣਿਆ ਰਹੇਗਾ। ਸਾਡੀ ਕੋਈ ਜੁਗਤ ਕੋਈ ਪੇਸ਼ਬੰਦੀ ਇਹਨਾਂ ਨਮੋਸ਼ੀ ਕਾਂਡਾਂ ਨੂੰ ਰੋਕ ਤਾਂ ਨਹੀਂ ਸਕੀ ਪਰ ਬੜੀ ਸਫਲਤਾ ਨਾਲ ਵੱਖ ਵੱਖ ਟੀ.ਵੀ.ਚੈਨਲਾਂ ਤੋਂ ਪੁਲੀਸ ਐਕਸ਼ਨਾਂ ਦਾ ਸਿੱਧਾ ਪ੍ਰਸਾਰਣ ਕਰ ਸਕੇ ਹਾਂ। ਇਹ ਸਿੱਧਾ ਪ੍ਰਸਾਰਣ ਹੀ ਇਹੋ ਜਿਹੇ ਹੋਰਨਾਂ ਹਮਲਿਆਂ ਦਾ ਪੇਸ਼ ਖੇਮਾ ਹੋ ਸਕਦਾ ਹੈ। ਸਾਰੀ ਦੁਨੀਆਂ ਵਿੱਚ ਇਹ ਗਲ ਕਿ ਭਾਰਤ ਵਿੱਚ ਇਕ ਸੰਘਰਸ਼ ਚਲ ਰਿਹਾ ਹੈ, ਨੂੰ ਪ੍ਰਸਾਰਣ ਵਿੱਚ ਇਸ ਤੋਂ ਵਧੀਆਂ ਹੋਰ ਕਿਹੜਾ ਸਾਧਨ ਹੋ ਸਕਦਾ ਹੈ।

ਰਾਜਸੱਤਾ ਦੇ ਕਾਬਜ਼ ਨੇਤਾ ਬਿਆਨ ਦੇਣ ਅਤੇ ਖਾਸ ਕਰਕੇ ਟੀ.ਵੀ. ਕੈਮਰਿਆਂ ਅਗੇ ਬੋਲਣ ਵਿੱਚ ਫਿਲਮਾਂ ਦੇ ਐਕਟਰਾਂ ਨਾਲੋਂ ਵੱਧ ਸਮਰਥ ਹਨ। ਹਰ ਘਟਨਾ ਦੁਰਘਟਨਾ ਬਾਦ ਪਰਚਾਰਿਆਂ ਜਾਂਦਾ ਹੈ ਕਿ 'ਬਿਆਨ ਆ ਰਿਹਾ ਹੈ।' ਕਦੀ ਸ਼ਬਦਾਂ ਦੇ ਅਰਥ ਸਮਝੇ ਬਗੈਰ ਕਿਹਾ ਗਿਆ ਸੀ ਕਿ ਇਹ ਲੜਾਈ ਹੈ ਆਰ ਪਾਰ ਦੀ ਹੈ। ਆਰ ਪਾਰ ਦਾ ਮਤਲਬ ਹੁੰਦਾ ਹੈ ਜਾਂ ਮਰ ਗਏ ਜਾਂ ਮਾਰ ਦਿਆਂਗੇ। ਫਿਲਹਾਲ ਲੜਾਈ ਆਰ ਦੀ ਹੈ ਪਾਰ ਦੀ ਨਹੀਂ। ਜੰਮੂ ਮੰਦਰ ਤੇ ਹਮਲੇ ਬਾਦ ਫਿਰ ਸ਼ਬਦ ਬਾਣ ਚਲਾਏ ਜਾ ਰਹੇ ਹਨ। ਸੂਬਾਈ ਸਰਕਾਰ ਤੇ ਕੇਂਦਰ ਸਰਕਾਰ ਦੇ ਨਜ਼ਰੀਏ ਦਾ ਫਰਕ ਹੈ। ਨਵੀਂ ਸਰਕਾਰ ਦੀ ਨਰਮ ਪਾਲਸੀ ਨੂੰ ਵੀ ਦੋਸ਼ੀ ਮੰਨਿਆਂ ਜਾ ਰਿਹਾ ਹੈ ਜਿਵੇਂ ਪੁਰਾਣੀ ਪਾਲਸੀ ਵੇਲੇ ਸਭ ਠੀਕ ਠਾਕ ਸੀ। ਕਾਂਡ ਤੇ ਕਾਂਡ ਵਾਪਰਦਾ ਆ ਰਿਹਾ ਹੈ ਬਿਆਨ ਤੇ ਬਿਆਨ ਮੁਕਾਬਲਾ ਕਰ ਰਹੇ ਹਨ। ਸਤ ਸਮੁੰਦਰਾਂ ਤੋਂ ਪਾਰ ਨੇਤਾਵਾਂ ਦੀਆਂ ਅੱਖਾਂ ਲਗੀਆਂ ਹਨ। ਹੁਣ ਵੀ ਅਮਰੀਕ ਜੀ ਸਾਡੀ ਬਹੁੜੀ ਕਰੇਗਾ। ਹਰ ਘਟਨਾ, ਦੁਰਘਟਨਾ ਨੂੰ ਰਾਜ ਗੱਦੀ ਤੇ ਅਧਿਕਾਰ ਦੀ ਅੱਖ ਨਾਲ ਹੀ ਵੇਖਿਆ ਜਾ ਰਿਹਾ ਹੈ। ਵਿਸ਼ੇਸ਼ਗਾਂ ਦੀਆਂ ਰਾਵਾਂ ਚਲਦੀਆਂ ਰਹਿਣੀਆਂ ਹਨ ਅਗਲੇ ਕਾਂਡ ਤਕ। ਭਗਵਾਨ ਰਾਮ ਜੀ ਆਪ ਹੀ ਬਹੁੜੇ। ਇਹ ਹੀ ਸਾਡੀ ਪ੍ਰਾਰਥਨਾ ਹੈ।

*—ਜਗਦੀਸ਼ ਸਿੰਘ*

# ਮਹਾਨ ਸੂਫ਼ੀ ਸੰਤ ਸ਼ੇਖ਼ ਬਾਬਾ ਫ਼ਰੀਦ

—ਡਾ: ਨਰੇਸ਼

ਭਾਰਤ ਦੀ ਇਸ ਪਵਿੱਤਰ ਧਰਤੀ ਤੇ ਅਨੇਕਾਂ ਸਾਧੂ-ਸੰਤਾਂ, ਰਿਸ਼ੀਆਂ-ਮੁਨੀਆਂ, ਪੀਰਾਂ-ਫ਼ਕੀਰਾਂ ਦਾ ਜਨਮ ਹੋਇਆ ਹੈ। ਸਾਡੇ ਦੇਸ਼ ਦਾ ਵਾਤਾਵਰਣ ਸਦਾ ਹੀ ਇਨ੍ਹਾਂ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਮਹਿਕ ਨਾਲ ਭਰਪੂਰ ਰਿਹਾ ਹੈ। ਇਹੋ ਕਾਰਨ ਹੈ ਕਿ ਇਹ ਦੇਸ਼ ਅਧਿਆਤਮ ਦੇ ਖੇਤਰ ਵਿਚ ਸਦਾ ਹੀ ਬਾਕੀ ਦੇਸ਼ਾਂ ਨਾਲੋਂ ਕਿਤੇ ਅੱਗੇ ਰਿਹਾ ਹੈ। ਅਧਿਆਤਮਿਕ ਸ਼ਾਂਤੀ ਦੀ ਪ੍ਰਾਪਤੀ ਲਈ ਦੁਨੀਆਂ ਦੇ ਵਿਭਿੰਨ ਦੇਸ਼ਾਂ ਤੋਂ ਲੋਕ ਭਾਰਤ ਆਉਂਦੇ ਰਹੇ ਹਨ। ਇਸਲਾਮ ਧਰਮ ਦੇ ਮੋਢੀ ਹਜ਼ਰਤ ਮੁਹੰਮਦ ਭਾਰਤ ਵੱਲ ਮੂੰਹ ਕਰਕੇ ਆਖਦੇ ਸਨ ਕਿ 'ਮੈਨੂੰ ਇਸ ਪਾਸਿਓਂ ਖੁਦਾ ਦੀ ਖੁਸ਼ਬੂ ਆਉਂਦੀ ਹੈ।' ਭਾਰਤ ਨੂੰ ਇਹ ਮਹਿਮਾ ਇਸਦੇ ਮਹਾਨ ਸੰਤਾਂ-ਮਹਾਤਮਾਵਾਂ ਕਾਰਨ ਹੀ ਪ੍ਰਾਪਤ ਹੋਈ ਹੈ, ਜਿਨ੍ਹਾਂ ਵਿਚੋਂ ਇਕ ਮਹੱਤਵਪੂਰਨ ਨਾਂ ਬਾਬਾ ਫ਼ਰੀਦ ਦਾ ਹੈ। ਸਦੀਆਂ ਬੀਤ ਜਾਣ ਮਗਰੋਂ ਵੀ ਲੋਕੀ ਬਾਬਾ ਫ਼ਰੀਦ ਦੀ ਬਾਣੀ ਨੂੰ ਸ਼ਰਧਾ ਨਾਲ ਪੜ੍ਹਦੇ ਹਨ ਅਤੇ ਉਨ੍ਹਾਂ ਦੀ ਸਮ੍ਰਿਤੀ ਨੂੰ ਪ੍ਰਣਾਮ ਕਰਦੇ ਹਨ।

ਫ਼ੱਰੁਖ ਸ਼ਾਹ ਦੇ ਰਾਜ-ਕਾਲ ਦੌਰਾਨ ਗ਼ਜ਼ਨੀ ਨੇ ਕਾਬੁਲਾ ਤੇ ਹਮਲਾ ਕੀਤਾ ਤੇ ਫ਼ੱਰੁਖ ਸ਼ਾਹ ਨੂੰ ਹਰਾ ਦਿੱਤਾ। ਸ਼ਾਹੀ ਪਰਿਵਾਰ ਅਤੇ ਉਸਦੇ ਸਬੰਧੀਆਂ 'ਤੇ ਮੁਸੀਬਤ ਦਾ ਪਹਾੜ ਟੁੱਟ ਪਿਆ। ਆਪਣੇ ਪਰਿਵਾਰ ਦੀ ਸੁਰੱਖਿਆ ਨੂੰ ਮੁੱਖ ਰੱਖਦਿਆਂ ਸ਼ਾਹੀ ਖ਼ਾਨਦਾਨ ਦਾ ਇਕ ਵਿਅਕਤੀ ਆਪਣੇ ਵੱਡੇ ਪੁੱਤਰ ਜਮਾਲੁਦੀਨ ਅਤੇ ਟੀਰ-ਟੱਬਰ ਨਾਲ ਭਾਰਤ ਆ ਗਿਆ। ਇਸ ਵਿਅਕਤੀ ਦਾ ਨਾਂ ਸ਼ੋਏਬ ਸੀ। ਕਾਫ਼ੀ ਸਮਾਂ ਲਾਹੌਰ, ਕਸੂਰ ਅਤੇ ਮੁਲਤਾਨ ਰਹਿਣ ਮਗਰੋਂ ਉਹ ਦੀਪਾਲਪੁਰ ਨੇੜੇ ਕਹਿਤਵਾਲ ਪਿੰਡ ਵਿੱਚ ਪੱਕੇ ਤੌਰ 'ਤੇ ਵਸ ਗਿਆ। ਇਹ ਪਿੰਡ ਹੁਣ ਪਾਕਿਸਤਾਨ ਵਿਚ ਹੈ। ਉਸਦੇ ਉਥੇ ਵਸਣ ਤੋਂ ਪਹਿਲਾਂ ਇਸ ਪਿੰਡ ਦੇ ਕਈ ਨਾਂ ਸਨ- ਕਹਿਤਵਾਲ, ਕੋਤਵਾਲ, ਖੋਤਵਾਲ ਆਦਿ। ਪਰ ਸ਼ੇਖ਼ ਸ਼ੋਏਬ ਦੇ ਉਥੇ ਆਬਾਦ ਹੋਣ ਨਾਲ ਇਸਦਾ ਨਾਂ 'ਚਾਵਲੀ ਮੁਸ਼ੇਖ਼ਾਂ' ਪੈ ਗਿਆ। ਹੁਣ ਇਸ ਪਿੰਡ ਨੂੰ ਇਸੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸੇ ਸ਼ੇਖ਼ ਸ਼ੋਏਬ ਦੇ ਵੱਡੇ ਪੁੱਤਰ ਜਮਾਲੁਦੀਨ ਦੇ ਘਰ ਸੰਨ ੧੧੭੩ ਦੇ ਰਮਜ਼ਾਨ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਬਾਬਾ ਫ਼ਰੀਦ ਦਾ ਜਨਮ ਹੋਇਆ।

ਬਾਲਕ ਫ਼ਰੀਦੁਦੀਨ ਨੂੰ ਜੀਵਨ ਦੇ ਉੱਚ ਆਦਰਸ਼ਾਂ ਦੀ ਸੋਝੀ ਅਤੇ ਸਿੱਖਿਆ ਉਨ੍ਹਾਂ ਦੀ ਮਾਤਾ ਨੇ ਦਿੱਤੀ। ਉਨ੍ਹਾਂ ਦੀ ਮਾਤਾ ਬਹੁਤ ਹੀ ਨੇਕ, ਧਾਰਮਿਕ ਵਿਚਾਰਾਂ ਵਾਲੀ ਅਤੇ ਰੋਜ਼ੇ-ਨਮਾਜ਼ ਦੀ ਪਾਬੰਦ ਔਰਤ ਸੀ। ਬਚਪਨ ਤੋਂ ਹੀ ਉਸਨੇ ਫ਼ਰੀਦ ਨੂੰ ਪ੍ਰਭੂ-ਭਗਤੀ ਵੱਲ ਪ੍ਰੇਰਤ ਕਰਨਾ ਸ਼ੁਰੂ ਕਰ ਦਿੱਤਾ। ਮਿਠਾਈ ਦਾ ਲਾਲਚ ਦੇ ਕੇ ਉਹ ਅਣਭੋਲ ਫ਼ਰੀਦ ਤੋਂ ਪੰਜੇ ਨਮਾਜ਼ਾਂ ਅਦਾ ਕਰਾ ਦਿੰਦੀ ਸੀ। ਪ੍ਰਸਿੱਧ ਹੈ ਕਿ ਉਨ੍ਹਾਂ ਦੀ ਮਾਤਾ ਨੇ ਉਨ੍ਹਾਂ ਨੂੰ ਇਹ ਵਿਸ਼ਵਾਸ ਦਿਵਾ ਦਿੱਤਾ ਸੀ ਕਿ ਜੋ ਬੱਚੇ ਨਮਾਜ਼ ਪੜ੍ਹਦੇ ਹਨ, ਅੱਲਾ ਮੀਆਂ ਉਨ੍ਹਾਂ ਤੋਂ ਖ਼ੁਸ਼ ਹੋ ਕੇ ਉਨ੍ਹਾਂ ਦੇ ਮੁਸੱਲੇ ਹੇਠਾਂ ਸ਼ੱਕਰ ਰੱਖ ਦਿੰਦਾ ਹੈ। ਨਿਜੀ ਅਨੁਭਵ ਕਾਰਨ ਬਾਲਕ ਫ਼ਰੀਦ ਦਾ ਇਹ ਵਿਸ਼ਵਾਸ ਦ੍ਰਿੜ ਹੁੰਦਾ ਗਿਆ ਹਾਲਾਂਕਿ ਉਨ੍ਹਾਂ ਦੇ ਮੁਸੱਲੇ ਹੇਠਾਂ ਸ਼ੱਕਰ ਉਨ੍ਹਾਂ ਦੀ ਮਾਤਾ ਆਪ ਹੀ ਰੱਖਦੀ ਹੁੰਦੀ ਸੀ। ਇਕ ਵਾਰੀ ਉਨ੍ਹਾਂ ਦੀ ਮਾਤਾ ਕਿਸੇ ਕੰਮ ਘਰੋਂ ਬਾਹਰ ਗਈ ਹੋਈ ਸੀ ਕਿ ਨਮਾਜ਼ ਦਾ ਸਮਾਂ ਹੋ ਗਿਆ। ਮਾਤਾ ਨੂੰ ਬੜੀ ਚਿੰਤਾ ਹੋਈ ਕਿ ਅੱਜ ਫ਼ਰੀਦ ਨੂੰ ਮੁਸੱਲੇ ਹੇਠੋਂ ਸ਼ੱਕਰ ਨਹੀਂ ਮਿਲੇਗੀ ਤੇ ਉਸਦਾ ਵਿਸ਼ਵਾਸ ਡੋਲ ਜਾਵੇਗਾ। ਉਸ ਨੇਕ ਔਰਤ ਨੇ ਰੱਬ ਨੂੰ ਪ੍ਰਾਰਥਨਾ ਕੀਤੀ- 'ਐ ਅੱਲਾ! ਮੇਰੀ ਲਾਜ ਰੱਖਣਾ। ਧੁਰ ਦਰਗਾਹੀਂ ਉਸਦੀ ਪ੍ਰਾਰਥਨਾ ਸਵੀਕਾਰ ਹੋਈ ਤੇ ਬਾਲਕ ਫ਼ਰੀਦ ਨੇ ਸਦਾ ਵਾਂਗ ਨਮਾਜ਼ ਅਦਾ ਕਰਕੇ ਮੁਸੱਲੇ ਦਾ ਸਿਰਾ ਪਲਟਿਆ ਤਾਂ ਸ਼ੱਕਰ ਉਥੇ ਪਈ ਸੀ। ਘਰ ਮੁੜਣ 'ਤੇ ਜਦੋਂ ਮਾਤਾ ਨੂੰ ਇਸ ਅਦਭੁਤ ਘਟਨਾ ਦਾ ਪਤਾ ਲੱਗਾ ਤਾਂ ਉਹ ਹੈਰਾਨ ਰਹਿ ਗਈ। ਕਈ ਲੋਕਾਂ ਦਾ ਵਿਚਾਰ ਹੈ ਕਿ ਉਦੋਂ ਤੋਂ ਹੀ ਬਾਬਾ ਫ਼ਰੀਦ ਦਾ ਨਾਂ 'ਗੰਜੇ-ਸ਼ਕਰ' ਅਰਥਾਤ 'ਮਿਠਾਸ ਦਾ ਭੰਡਾਰ' ਪੈ ਗਿਆ।

'ਗੰਜੇ-ਸ਼ਕਰ' ਦੇ ਇਸ ਲਕਬ ਸਬੰਧੀ ਇਕ ਹੋਰ ਦੰਦ ਕਥਾ ਵੀ ਪ੍ਰਚਲਤ ਹੈ। ਕਹਿੰਦੇ ਹਨ ਕਿ ਇਕ ਵਾਰੀ ਬਾਲਕ ਫ਼ਰੀਦ ਨੇ ਰੋਜ਼ੇ ਰੱਖੇ ਤਾਂ ਚੌਥੇ ਰੋਜ਼ੇ ਦੀ ਇਫ਼ਤਾਰ ਸਮੇਂ ਉਨ੍ਹਾਂ ਕੋਲ ਖਾਣ ਲਈ ਕੁਝ ਵੀ ਨਹੀਂ ਸੀ। ਉਨ੍ਹਾਂ ਮਿੱਟੀ ਦੀ ਇਕ ਡਲੀ ਚੁੱਕ ਕੇ ਮੂੰਹ ਵਿਚ ਪਾ ਲਈ। ਮੂੰਹ ਵਿਚ ਪੈਂਦਿਆਂ ਹੀ ਇਹ ਮਿੱਟੀ ਸ਼ੱਕਰ ਬਣ ਗਈ।

ਇਕ ਹੋਰ ਦੰਦ ਕਥਾ ਇਸ ਪ੍ਰਕਾਰ ਹੈ ਕਿ ਫ਼ਰੀਦ ਆਪਣੇ

ਗੁਰੂ ਖ਼ਵਾਜਾ ਬਖ਼ਤਿਯਾਰ ਕਾਕੀ ਕੋਲ ਰਹਿ ਕੇ ਸਾਧਨਾ ਕਰ ਰਹੇ ਸਨ। ਰੋਜ਼ਾ ਰੱਖਿਆ ਹੋਇਆ ਸੀ ਤੇ ਉਹ ਆਪਣੇ ਗੁਰੂ ਨੂੰ ਮਿਲਣ ਲਈ ਤੁਰੇ ਜਾ ਰਹੇ ਸਨ। ਰਾਹ ਵਿਚ ਉਹ ਤਿਲਕ ਕੇ ਡਿੱਗ ਪਏ ਤਾਂ ਉਨ੍ਹਾਂ ਦੇ ਮੂੰਹ ਵਿਚ ਰਤਾ ਕੁ ਮਿੱਟੀ ਜਾ ਪਈ। ਉਨ੍ਹਾਂ ਵੇਖਿਆ ਕਿ ਉਹ ਮਿੱਟੀ ਸ਼ੱਕਰ ਵਰਗੀ ਮਿੱਠੀ ਸੀ। ਉਨ੍ਹਾਂ ਇਹ ਘਟਨਾ ਆਪਣੇ ਗੁਰੂ ਨੂੰ ਸੁਣਾਈ ਤਾਂ ਗੁਰੂ ਨੇ ਆਖਿਆ, "ਹੋਵੇ ਨਾ ਹੋਵੇ, ਰੱਬ ਤੈਨੂੰ 'ਗੰਜੇ-ਸ਼ਕਰ' ਬਣਾਉਣਾ ਚਾਹੁੰਦਾ ਹੋਵੇ।"

ਇਕ ਹੋਰ ਰਿਵਾਇਤ ਇਹ ਹੈ ਕਿ ਇਕ ਵਾਰੀ ਕਿਸੇ ਜ਼ਿਮੀਦਾਰ ਦਾ ਸ਼ੱਕਰ ਦਾ ਭਰਿਆ ਗੱਡਾ ਜਾ ਰਿਹਾ ਸੀ। ਬਾਬਾ ਫ਼ਰੀਦ ਨੇ ਪੁੱਛਿਆ, "ਭਾਈ! ਗੱਡੇ 'ਤੇ ਕੀ ਲੱਦਿਆ ਹੈ?" ਜ਼ਿਮੀਂਦਾਰ ਨੇ ਆਖਿਆ, "ਲੂਣ ਹੈ ਬਾਬਾ ਜੀ।" ਫ਼ਰੀਦ ਨੇ ਆਖਿਆ, "ਚੰਗਾ ਬਈ, ਲੂਣ ਹੈ ਤਾਂ ਲੂਣ ਹੀ ਸਹੀ।" ਜ਼ਿਮੀਂਦਾਰ ਘਰ ਪੁੱਜਿਆ ਤਾਂ ਉਸਨੇ ਵੇਖਿਆ ਕਿ ਗੱਡਾ ਸਚਮੁੱਚ ਹੀ ਲੂਣ ਦਾ ਭਰਿਆ ਹੋਇਆ ਸੀ। ਉਹ ਵਾਹੋ-ਦਾਹੀ ਭੱਜਦਾ ਫ਼ਰੀਦ ਹੁਰਾਂ ਕੋਲ ਮੁੜ ਆਇਆ ਤੇ ਆਪਣੀ ਭੁੱਲ ਬਖ਼ਸ਼ਾਉਣ ਲਈ ਤਰਲੇ ਕਰਨ ਲੱਗਾ। ਨਿਰਮਲ ਹਿਰਦੇ ਫ਼ਰੀਦ ਨੇ ਉਸਦੀ ਭੁੱਲ ਬਖ਼ਸ਼ ਦਿੱਤੀ ਤੇ ਲੂਣ ਮੁੜ ਸ਼ੱਕਰ ਬਣ ਗਿਆ।

ਅਜਿਹੀਆਂ ਬਚਿੱਤਰ ਕਹਾਣੀਆਂ ਸਾਧੂ-ਸੰਤਾਂ ਦੇ ਜੀਵਨ ਨਾਲ ਜੁੜ ਹੀ ਜਾਂਦੀਆਂ ਹਨ। ਕਈ ਵਾਰੀ ਉਨ੍ਹਾਂ ਵਲੋਂ ਕੀਤੀਆਂ ਕਰਾਮਾਤਾਂ ਵੀ ਲੋਖਮੁਖ ਵਿਚ ਵਿਸਥਾਰ ਪ੍ਰਾਪਤ ਕਰ ਲੈਂਦੀਆਂ ਹਨ। ਹੋ ਸਕਦਾ ਹੈ 'ਗੰਜੇ-ਸ਼ਕਰ' ਦੇ ਸੰਬੰਧ ਵਿਚ ਉਕਤ ਕੋਈ ਘਟਨਾ ਵੀ ਨਾ ਵਾਪਰੀ ਹੋਵੇ ਤੇ ਬਾਬਾ ਫ਼ਰੀਦ ਦੀ ਕੀਲ ਦੇਣ ਵਾਲੀ ਮਿੱਠੀ ਆਵਾਜ਼ ਕਾਰਨ ਹੀ ਉਨ੍ਹਾਂ ਨੂੰ 'ਗੰਜੇ-ਸ਼ਕਰ' ਆਖਿਆ ਗਿਆ ਹੋਵੇ।

ਸੋਲ੍ਹਾਂ ਵਰ੍ਹਿਆਂ ਦੀ ਉਮਰ ਤਕ ਬਾਬਾ ਫ਼ਰੀਦ ਦੀ ਪੜ੍ਹਾਈ-ਲਿਖਾਈ ਉਨ੍ਹਾਂ ਦੀ ਮਾਤਾ ਨੇ ਹੀ ਕਰਾਈ। ਸੋਲ੍ਹਾਂ ਵਰ੍ਹਿਆਂ ਦੀ ਉਮਰ ਵਿਚ ਹੀ ਉਨ੍ਹਾਂ ਆਪਣੇ ਮਾਤਾ-ਪਿਤਾ ਨਾਲ ਮੱਕੇ ਜਾ ਕੇ ਹੱਜ ਕੀਤਾ। ਹੱਜ ਤੋਂ ਮੁੜ ਕੇ, ਇਸਲਾਮੀ ਸਿੱਖਿਆ-ਪ੍ਰਾਪਤੀ ਲਈ ਉਨ੍ਹਾਂ ਨੂੰ ਕਾਬੁਲ ਭੇਜ ਦਿੱਤਾ ਗਿਆ। ਕਾਬੁਲ ਤੋਂ ਮੁੜਕੇ ਉਨ੍ਹਾਂ ਕੁਝ ਸਮਾਂ ਮੁਲਤਾਨ ਵਿਖੇ ਸਿੱਖਿਆ ਗ੍ਰਹਿਣ ਕਰਨ ਵਿਚ ਗੁਜ਼ਾਰਿਆ। ਮੁਲਤਾਨ ਰਹਿੰਦਿਆਂ ਹੀ ਉਨ੍ਹਾਂ ਦੀ ਮੁਲਾਕਾਤ ਦਿੱਲੀ ਦੇ ਸੂਫ਼ੀ ਸੰਤ ਖ਼ਵਾਜਾ ਬਖ਼ਤਿਯਾਰ ਕਾਕੀ ਨਾਲ ਹੋਈ ਤੇ ਉਨ੍ਹਾਂ ਕਾਕੀ ਸਾਹਿਬ ਨੂੰ ਗੁਰੂ ਧਾਰ ਲਿਆ। ਗੁਰੂ ਦੇ ਹੁਕਮ ਅਨੁਸਾਰ ਉਨ੍ਹਾਂ ਕੁਝ ਦੇਰ ਹਾਂਸੀ ਅਤੇ ਸਿਰਸਾ ਰਹਿ ਕੇ ਵਿੱਦਿਆ ਪ੍ਰਾਪਤ ਕੀਤੀ। ਗੁਰੂ ਦੇ ਚੋਲਾ ਛੱਡਣ 'ਤੇ ਉਹ ਅਜੋਧਨ ਆ ਵਸੇ। ਇਹ ਪਿੰਡ ਵੀ ਹੁਣ ਪਾਕਿਸਤਾਨ ਵਿਚ ਹੈ ਤੇ ਇਸਨੂੰ 'ਪਾਕ ਪਟਣ' ਆਖਿਆ ਜਾਂਦਾ ਹੈ। ਲੜਕਪਨ ਵਿਚ ਹੀ ਫ਼ਰੀਦ ਨੇ ਸਾਰਾ ਕੁਰਾਨ ਜ਼ਬਾਨੀ ਚੇਤੇ ਕਰ ਲਿਆ ਸੀ, ਜਿਸਦਾ ਪਾਠ ਉਹ ਨਿਯਮ ਅਨੁਸਾਰ ਦਿਹਾੜੀ ਵਿਚ ਕਈ-ਕਈ ਵਾਰ ਕਰਦੇ ਸਨ। ਉਨ੍ਹਾਂ ਇਸਲਾਮ ਸੰਬੰਧੀ ਅਨੇਕਾਂ ਪੁਸਤਕਾਂ ਦਾ ਅਧਿਐਨ ਵੀ ਕੀਤਾ ਤੇ ਇਸ ਵਿਸ਼ੇ 'ਤੇ ਮੁਹਾਰਤ ਹਾਸਿਲ ਕਰ ਲਈ।

ਸ਼ੇਖ਼ ਫ਼ਰੀਦ ਨੇ ਪਰੰਪਰਾਤਮਕ ਸਾਧਾਂ ਵਾਂਗ ਸੰਸਾਰ ਦਾ ਤਿਆਗ ਨਹੀਂ ਕੀਤਾ ਸਗੋਂ ਘਰ-ਗ੍ਰਹਿਸਤੀ ਬਣਾ ਕੇ ਅਧਿਆਤਮਿਕ ਬੁਲੰਦੀ ਹਾਸਿਲ ਕੀਤੀ। ਉਨ੍ਹਾਂ ਦੋ ਵਿਆਹ ਕੀਤੇ। ਉਨ੍ਹਾਂ ਦੀ ਇਕ ਪਤਨੀ ਬਾਦਸ਼ਾਹ ਬਲਬਨ ਦੀ ਧੀ ਸੀ। ਇਨ੍ਹਾਂ ਪਤਨੀਆਂ ਤੋਂ ਉਨ੍ਹਾਂ ਨੇ ਛੇ ਪੁੱਤਰ ਤੇ ਦੋ ਧੀਆਂ ਪ੍ਰਾਪਤ ਹੋਈਆਂ। ਇਸਦੇ ਬਾਵਜੂਦ ਸੰਸਾਰਕ ਮੋਹ-ਮਾਇਆ ਉਨ੍ਹਾਂ ਨੂੰ ਆਪਣੇ ਜਾਲ ਵਿਚ ਨਹੀਂ ਫਸਾ ਸਕੀ। ਕੁਝ ਲੋਕਾਂ ਦਾ ਵਿਚਾਰ ਹੈ ਕਿ ਉਨ੍ਹਾਂ ਦੇ ਚਾਰ ਵਿਆਹ ਹੋਏ ਸਨ ਤੇ ਉਨ੍ਹਾਂ ਦੀ ਸੰਤਾਨ ਵੀ ਅੱਠ ਤੋਂ ਵੱਧ ਸੀ। ਬਾਦਸ਼ਾਹ ਬਲਬਨ ਨੇ ਫ਼ਰੀਦ ਦੀ ਬੜੀ ਮਹਿਮਾ ਸੁਣੀ ਸੀ। ਇੱਕ ਵਾਰੀ ਉਹ ਉਨ੍ਹਾਂ ਦੇ ਦਰਸ਼ਨ ਕਰਨ ਗਿਆ ਤਾਂ ਉਨ੍ਹਾਂ ਦੇ ਵਿਅਕਤਿੱਤਵ ਤੋਂ ਪ੍ਰਭਾਵਿਤ ਹੋ ਕੇ ਆਪਣੀ ਬੇਟੀ ਉਨ੍ਹਾਂ ਨੂੰ ਨਿਕਾਹ ਵਿਚ ਦੇ ਆਇਆ। ਦਾਜ ਵੱਜੋਂ ਬਲਬਨ ਨੇ ਕਈ ਪਿੰਡ ਤੇ ਚੋਖੀ ਮਾਇਆਂ ਉਨ੍ਹਾਂ ਨੂੰ ਭੇਟਾ ਕੀਤੀ ਪਰ ਉਨ੍ਹਾਂ ਇਹ ਆਖ ਕੇ ਕੁਝ ਵੀ ਸਵੀਕਾਰ ਕਰਨੋਂ ਨਾਂਹ ਕਰ ਦਿੱਤੀ ਕਿ, "ਧਨ-ਦੌਲਤ ਤੇ ਫਕੀਰੀ ਦਾ ਕੋਈ ਮੇਲ ਨਹੀਂ ਹੈ।"

ਬਾਬਾ ਫ਼ਰੀਦ ਦੀ ਸਾਧਨਾ ਸੰਬੰਧੀ ਵੀ ਕਈ ਕਹਾਣੀਆਂ ਮਸ਼ਹੂਰ ਹਨ। ਕਹਿੰਦੇ ਹਨ ਕਿ ਉਨ੍ਹਾਂ ਆਪਣੀ ਮਾਤਾ ਤੋਂ ਆਗਿਆ ਲੈ ਕੇ ਬਾਰਾਂ ਵਰ੍ਹੇ ਜੰਗਲਾਂ ਵਿਚ ਤਪ ਕੀਤਾ ਸੀ। ਜੰਗਲ ਵਿਚ ਰਹਿੰਦਿਆਂ ਉਹ ਕੰਦ-ਮੂਲ ਖਾ ਕੇ ਹੀ ਗੁਜ਼ਾਰਾ ਕਰਦੇ ਸਨ। ਤਪ ਪੂਰਾ ਹੋਣ 'ਤੇ ਜਦੋਂ ਉਹ ਘਰ ਮੁੜੇ ਤਾਂ ਉਨ੍ਹਾਂ ਦੇ ਕੇਸਾਂ ਦੀਆਂ ਜਟਾਵਾਂ ਬਣੀਆਂ ਹੋਈਆਂ ਸਨ। ਨਹਾ-ਧੁਆ ਕੇ ਉਨ੍ਹਾਂ ਦੀ ਮਾਤਾ ਉਨ੍ਹਾਂ ਦੇ ਵਾਲ ਵਾਹੁਣ ਲੱਗੀ ਤਾਂ ਅਟਕੀਆਂ ਕਾਰਨ ਉਹ 'ਊਈ-ਊਈ' ਕਰਨ ਲੱਗੇ। ਉਨ੍ਹਾਂ ਦੀ ਮਾਤਾ ਨੇ ਕਿਹਾ, "ਆਪਣੇ ਵਾਲਾਂ ਨੂੰ ਪੈਂਦੀ ਖਿੱਚ 'ਤੇ ਤੂੰ ਏਨਾ ਦੁਖੀ ਹੋ ਰਿਹਾ ਏ, ਸੋਚ, ਉਨ੍ਹਾਂ ਬਿਰਛਾਂ ਨੂੰ

ਕਿੰਨੀ ਤਕਲੀਫ਼ ਪੁੱਜੀ ਹੋਵੇਗੀ, ਜਿਨ੍ਹਾਂ ਦੇ ਫਲ-ਪੱਤਰ ਤੂੰ ਤੋੜ-ਤੋੜ ਖਾਂਦਾ ਰਿਹਾ ਏ।" ਇਹ ਗੱਲ ਸੁਣਕੇ ਫ਼ਰੀਦ ਦੀਆਂ ਅੱਖਾਂ ਖੁੱਲ੍ਹ ਗਈਆਂ। ਬਾਰਾਂ ਵਰ੍ਹਿਆਂ ਦਾ ਤਪ ਮਾਤਾ ਦੇ ਇਹਨਾਂ ਬਚਨਾਂ ਸਾਹਮਣੇ ਤੁੱਛ ਜਾਪਣ ਲੱਗਾ। ਉਹ ਮੁੜ ਜੰਗਲਾਂ ਨੂੰ ਪਰਤ ਗਏ ਤੇ ਹੋਰ ਵਧੇਰੇ ਤਪ ਕਰਨ ਲੱਗੇ।

ਇਸ ਤਪ ਦੌਰਾਨ ਉਨ੍ਹਾਂ ਨੂੰ ਗਿਆਨ ਮਿਲਿਆ ਕਿ ਸੰਜਮ ਹੀ ਜ਼ਿੰਦਗੀ ਦੀ ਅਸਲ ਬੁਨਿਆਦ ਹੈ। ਉਦੋਂ ਤੋਂ ਹੀ ਤਿੰਨ ਚੀਜ਼ਾਂ- ਘੱਟ ਖਾਣਾ, ਘੱਟ ਬੋਲਣਾ, ਘੱਟ ਸੌਣਾ- ਨੂੰ ਉਨ੍ਹਾਂ ਆਪਣੀ ਜ਼ਿੰਦਗੀ ਦਾ ਸੁਭਾਵਕ ਵਿਵਹਾਰ ਬਣਾ ਲਿਆ। ਉਨ੍ਹਾਂ ਸਾਰੀ ਉਮਰ ਪਾਟੇ-ਪੁਰਾਣੇ ਕੱਪੜੇ ਹੀ ਪਾਏ। ਉਨ੍ਹਾਂ ਕੋਲ ਬਿਸਤਰਾ ਵੀ ਨਹੀਂ ਸੀ। ਇਕ ਕੰਬਲ ਹੀ ਸੀ ਜਿਸਨੂੰ ਉਹ ਦਿਨੇਂ ਹੇਠਾਂ ਵਿਛਾਕੇ ਆਸਨ ਬਣਾ ਲੈਂਦੇ ਸਨ ਤੇ ਰਾਤੀਂ ਉਤੇ ਲੈ ਕੇ ਸੌਂ ਜਾਂਦੇ ਸਨ। ਸਿਰਹਾਣੇ ਦੇ ਤੌਰ 'ਤੇ ਉਹ ਗੁਰੂ ਵਲੋਂ ਬਖ਼ਸ਼ੇ 'ਅਸਾ' (ਡੰਡਾ) ਨੂੰ ਚੁੰਮ ਕੇ ਸਿਰ ਹੇਠਾਂ ਰੱਖ ਲੈਂਦੇ ਸਨ।

ਬਾਬਾ ਫ਼ਰੀਦ ਮੂੰਹ-ਹਨੇਰੇ ਉੱਠ ਕੇ ਇਸ਼ਨਾਨ ਕਰਦੇ ਤੇ ਸਵੇਰ ਦੀ ਨਮਾਜ਼ ਅਦਾ ਕਰਨ ਮਗਰੋਂ ਦੋ ਘੰਟੇ ਸਿਜਦੇ ਵਿਚ ਡਿਗੇ ਰੱਬ ਨੂੰ ਯਾਦ ਕਰਦੇ ਰਹਿੰਦੇ। ਉਨ੍ਹਾਂ ਦੇ ਹੁਜਰੇ ਦਾ ਬੂਹਾ ਅੰਦਰੋਂ ਬੰਦ ਰਹਿੰਦਾ ਤੇ ਉਹ ਬਹੁਤਾ ਸਮਾਂ ਬੰਦਗੀ ਵਿਚ ਹੀ ਮਗਨ ਰਹਿੰਦੇ। ਹੁਜਰੇ ਤੋਂ ਬਾਹਰ ਆਉਂਦੇ ਤਾਂ ਉਹ ਧਰਮ-ਉਪਦੇਸ਼ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ। ਉਹ ਅਤਿਅੰਤ ਮਿੱਠੀ ਤੇ ਸੁਰੀਲੀ ਆਵਾਜ਼ ਵਿਚ ਕੁਰਆਨ ਦਾ ਪਾਠ ਕਰਦੇ। ਅਰਬੀ ਭਾਸ਼ਾ ਤੇ ਵਿਆਕਰਣ ਤੇ ਉਨ੍ਹਾਂ ਨੂੰ ਕਮਾਲ ਦੀ ਮੁਹਾਰਤ ਹਾਸਿਲ ਸੀ।

ਪਰ-ਉਪਕਾਰ ਦੀ ਭਾਵਨਾ ਬਚਪਨ ਤੋਂ ਹੀ ਫ਼ਰੀਦ ਦੇ ਮਨ ਵਿਚ ਮੌਜੂਦ ਸੀ। ਉਹ ਅਜੇ ਛੇ ਵਰ੍ਹਿਆਂ ਦੇ ਹੀ ਸਨ ਕਿ ਇਕ ਵਾਰੀ ਉਨ੍ਹਾਂ ਦੇ ਘਰ ਕੋਈ ਚੋਰ ਆ ਵੜਿਆ। ਉਸ ਸਮੇਂ ਉਨ੍ਹਾਂ ਦੀ ਮਾਤਾ ਨਮਾਜ਼ ਪੜ੍ਹ ਰਹੀ ਸੀ। ਨਮਾਜ਼ ਪੜ੍ਹ ਕੇ ਜਦੋਂ ਮਾਤਾ ਨੇ ਅੱਖਾਂ ਖੋਲ੍ਹੀਆਂ ਤਾਂ ਉਨ੍ਹਾਂ ਦੀ ਨਜ਼ਰ ਚੋਰ 'ਤੇ ਜਾ ਪਈ, ਜਿਸਦੇ ਨਾਲ ਚੋਰ ਅੰਨ੍ਹਾ ਹੋ ਗਿਆ। ਦ੍ਰਿਸ਼ਟੀ ਦੇ ਜਾਂਦਿਆਂ ਹੀ ਚੋਰ ਨੂੰ ਉਸ ਨੇਕ ਔਰਤ ਦੇ ਤਪ-ਬਲ ਦਾ ਪਤਾ ਲੱਗ ਗਿਆ ਤੇ ਉਹ ਉਸਦੇ ਕਦਮਾਂ 'ਤੇ ਡਿਗਕੇ ਤੌਬਾ ਕਰਨ ਲੱਗਾ। ਫ਼ਰੀਦ ਨੂੰ ਚੋਰ 'ਤੇ ਤਰਸ ਆ ਗਿਆ ਤੇ ਉਹ ਤੁਰੰਤ ਸਿਜਦੇ ਵਿਚ ਡਿੱਗ ਕੇ ਚੋਰ ਲਈ ਦ੍ਰਿਸ਼ਟੀ ਮੰਗਣ ਲੱਗੇ।

ਬਾਬਾ ਫ਼ਰੀਦ ਨੇ ਕਿਸੇ ਨਵੇਂ ਮਤ ਜਾਂ ਸੰਪ੍ਰਦਾਇ ਦੀ ਸਥਾਪਨਾ ਨਹੀਂ ਕੀਤੀ ਸਗੋਂ ਉਹ ਸਾਰੀ ਉਮਰ ਇਸਲਾਮੀ ਸਿਧਾਂਤਾਂ ਦਾ ਪ੍ਰਚਾਰ ਕਰਦੇ ਰਹੇ। ਉਹ ਆਪ ਸੂਫ਼ੀਆਂ ਦੇ ਚਿਸ਼ਤੀ ਸੰਪ੍ਰਦਾਇ ਵਿਚ ਦੀਖਿਅਤ ਸਨ ਪਰ ਉਨ੍ਹਾਂ ਆਪਣੇ ਨਿਜੀ ਜੀਵਨ ਰਾਹੀਂ ਜਿਨ੍ਹਾਂ ਆਦਰਸ਼ਾਂ ਦੀ ਸਥਾਪਨਾ ਕੀਤੀ, ਉਹਨਾਂ ਨੂੰ ਸਹਿਜੇ ਹੀ 'ਫ਼ਰੀਦ-ਦਰਸ਼ਨ' ਦਾ ਨਾਂ ਦਿੱਤਾ ਜਾ ਸਕਦਾ ਹੈ। ਇਸ ਦਰਸ਼ਨ ਦਾ ਮੂਲ ਮੰਤਰ ਹੈ ਫ਼ਕੀਰੀ। 'ਫ਼ਕੀਰ' ਸ਼ਬਦ ਦੇ ਅੱਖਰਾਂ ਵਿਚ ਹੀ ਇਸ ਦਰਸ਼ਨ ਦੀ ਵਿਆਖਿਆ ਲੁਕੀ ਹੋਈ ਹੈ। ਫ਼ਕੀਰ ਸ਼ਬਦ ਦੇ ਚਾਰ ਅੱਖਰ ਹਨ- ਫ਼ੇ, ਕਾਫ਼, ਯੇ ਤੇ ਰੇ। 'ਫ਼ੇ' ਦਾ ਅਰਥ ਹੈ 'ਫ਼ਾਕਾ', ਅਰਥਾਤ ਆਪਣੀ ਭੁੱਖ 'ਤੇ ਕਾਬੂ ਪਾਉਣਾ, ਸਰੀਰਕ ਲੋੜਾਂ ਨੂੰ ਏਨਾ ਘਟਾ ਕੇ ਰੱਖਣਾ ਕਿ ਸੰਸਾਰਿਕ ਚੀਜ਼ਾਂ ਪ੍ਰਤੀ ਮੋਹ ਹੀ ਨਾ ਜਾਗੇ। ਵਰਤ ਜਾਂ ਰੋਜ਼ੇ ਇਸ ਮੰਤਵ ਨਾਲ ਰੱਖੇ ਜਾਂਦੇ ਹਨ। 'ਕਾਫ਼' ਪ੍ਰਤੀਕ ਹੈ 'ਕਨਾਅਤ' ਅਰਥਾਤ ਸੰਤੋਖ ਦਾ। ਜੋ ਕੁਝ ਪ੍ਰਮਾਤਮਾ ਨੇ ਦਿੱਤਾ ਹੈ, ਉਸੇ ਨਾਲ ਸੰਤੁਸ਼ਟ ਰਹਿ ਕੇ ਨਾ ਕਿਸੇ ਚੀਜ਼ ਦਾ ਲਾਲਚ ਕਰਨਾ ਤੇ ਨਾ ਕਿਸੇ ਚੀਜ਼ ਦੀ ਥੁੜ੍ਹ ਤੇ ਦੁਖੀ ਹੋਣਾ। 'ਯੇ' ਪ੍ਰਤੀਕ ਹੈ 'ਯਾਦੇ-ਇਲਾਹੀ' ਦਾ ਹਰ ਸਮੇਂ ਆਪਣੇ ਮਾਲਿਕ, ਆਪਣੇ ਰੱਬ ਨੂੰ ਯਾਦ ਕਰਦੇ ਰਹਿਣਾ ਤੇ ਉਸੇ ਦੀ ਯਾਦ ਵਿਚ ਮਗਨ ਰਹਿਣਾ। 'ਰੇ' ਦਾ ਮਤਲਬ ਹੈ 'ਰਿਆਜ਼' ਅਰਥਾਤ ਸਾਧਨਾ। ਵੱਧ ਤੋਂ ਵੱਧ ਸਮਾਂ ਪ੍ਰਭੂ ਦੀ ਬੰਦਗੀ, ਉਸਦੀ ਯਾਦ ਵਿਚ ਬਿਤਾਉਂਦਿਆਂ ਆਪਣੀਆਂ ਇਛਾਵਾਂ ਨੂੰ ਵਸ ਵਿਚ ਕਰਨਾ।

ਬਾਬਾ ਫ਼ਰੀਦ ਦੇ ਅਨੁਸਾਰ ਇਹ ਸੰਸਾਰ ਮਨੁੱਖ ਲਈ ਇਮਤਿਹਾਨ ਦਾ ਮੈਦਾਨ ਹੈ। ਖ਼ੁਦਾ ਜਦੋਂ ਕਿਸੇ ਬੰਦੇ ਨੂੰ ਸੰਸਾਰ ਵਿਚ ਭੇਜਦਾ ਹੈ ਤਾਂ ਉਸਦੇ ਪੱਲੇ ਅਨੇਕਾਂ ਇਛਾਵਾਂ ਵੀ ਬੰਨ੍ਹ ਦਿੰਦਾ ਹੈ, ਜਿਨ੍ਹਾਂ ਦਾ ਨਤੀਜਾ ਸੁਖ ਵੀ ਹੋ ਸਕਦਾ ਹੈ ਤੇ ਦੁੱਖ ਵੀ। ਜਿਹੜੇ ਬੰਦੇ ਸੰਸਾਰ ਦੀ ਮੋਹ-ਮਾਇਆ ਵਿਚ ਖੁੱਭ ਜਾਂਦੇ ਹਨ, ਉਹ ਆਪਣੇ ਸਿਰਜਣਹਾਰ ਨੂੰ ਵੀ ਭੁੱਲ ਜਾਂਦੇ ਹਨ। ਅਜਿਹੇ ਬੰਦੇ ਇਮਤਿਹਾਨ ਵਿਚ ਫੇਲ੍ਹ ਹੋ ਜਾਂਦੇ ਹਨ। ਫੇਲ੍ਹ ਹੋਣੋਂ ਬਚਣ ਦਾ ਸੌਖਾ ਢੰਗ ਇਹ ਹੈ ਕਿ ਬੰਦਾ ਹਰ ਸਮੇਂ ਮੌਤ ਨੂੰ ਚੇਤੇ ਰੱਖੇ ਕਿਉਂਕਿ ਜੇਕਰ ਉਸਨੂੰ ਇਹ ਯਾਦ ਰਹੇਗਾ ਕਿ ਇਕ ਨਾ ਇਕ ਦਿਨ ਇਹ ਘਰ-ਬਾਰ, ਸੁੱਖ-ਸੰਸਾਰ ਛੱਡ-ਛਡਾ ਕੇ ਇਥੋਂ ਤੁਰਨਾ ਹੀ ਹੈ ਤਾਂ ਉਹ ਕਿਸੇ ਚੀਜ਼ ਪ੍ਰਤੀ ਮੋਹ ਦੇ ਬੰਧਨ ਵਿਚ ਨਹੀਂ ਬੱਝੇਗਾ। ਮੋਹ ਨਹੀਂ ਹੋਵੇਗਾ ਤਾਂ ਪ੍ਰਭੂ ਵੀ ਨਹੀਂ ਵਿਸਰੇਗਾ। ਇਸ ਰਾਹ 'ਤੇ ਪੱਕੇ-ਪੈਰੀਂ ਤੁਰਨ ਵਾਲੇ

ਨੂੰ 'ਮੌਤ' ਦੇ ਨਾਲ-ਨਾਲ 'ਫਕਰ' ਨੂੰ ਵੀ ਯਾਦ ਰੱਖਣਾ ਚਾਹੀਦਾ ਹੈ। 'ਫਕਰ' ਹੀ ਹੈ ਜਿਸ ਦੇ ਰਾਹੀਂ ਆਪਣੀਆਂ ਇਛਾਵਾਂ ਨੂੰ ਸੀਮਤ ਕਰਕੇ ਤਨ ਅਤੇ ਮਨ ਨੂੰ ਕਾਬੂ ਵਿਚ ਰੱਖਿਆ ਜਾ ਸਕਦਾ ਹੈ ਤੇ ਆਪਣੀ ਬਿਰਤੀ ਨੂੰ ਸੰਸਾਰ ਵਲੋਂ ਹਟਾ ਕੇ ਪ੍ਰਭੂ ਵੱਲ ਮੋੜਿਆ ਜਾ ਸਕਦਾ ਹੈ।

ਫ਼ਕੀਰ ਹੋਣ ਲਈ ਤਨ ਜਾਂ ਖਸਤਰਾਂ ਦੀ ਫ਼ਕੀਰੀ ਦੀ ਲੋੜ ਨਹੀਂ, ਮਨ ਅੰਦਰ ਫ਼ਕੀਰੀ ਦੇ ਗੁਣਾਂ ਦਾ ਉਦੈ ਹੋਣ ਨਾਲ ਸੰਤੋਖ ਦੀ ਦੌਲਤ ਹੱਥ ਆ ਜਾਂਦੀ ਹੈ। ਕਿਸੇ ਚੀਜ਼ ਦੇ ਮਿਲਣ ਦੀ ਖੁਸ਼ੀ ਜਾਂ ਕਿਸੇ ਚੀਜ਼ ਦੇ ਖੁੱਸ ਜਾਣ ਦਾ ਗ਼ਮ ਨਹੀਂ ਰਹਿੰਦਾ। ਹਰ ਹਾਲ ਵਿਚ 'ਰਾਜ਼ੀ-ਬ-ਰਜ਼ਾ' ਰਹਿਣ ਦਾ ਵਲ ਆ ਜ਼ਾਂਦਾ ਹੈ। ਕਿਸੇ ਦਾ ਦਿਲ ਦੁਖਾਉਣ ਦੀ ਇੱਛਾ ਨਹੀਂ ਹੁੰਦੀ। ਕਿਸੇ ਦਾ ਹੱਕ ਖੋਹਣ ਲਈ ਦਿਲ ਨਹੀਂ ਕਰਦਾ। ਆਪਣੀ ਕਮਾਈ ਦੇ ਸਿਦਕ 'ਤੇ ਭਰੋਸਾ ਹੋਣ ਲਗਦਾ ਹੈ। ਹਰ ਪ੍ਰਾਣੀ ਪ੍ਰਤੀ ਸਦਭਾਵ ਜਾਗ ਉਠਦਾ ਹੈ ਤੇ ਹਰ ਸਮੇਂ ਪ੍ਰਭੂ ਯਾਦ ਆਉਂਦਾ ਰਹਿੰਦਾ ਹੈ।

ਫ਼ਰੀਦ ਦਾ ਉਪਦੇਸ਼ 'ਨੇਕੀ' ਹੈ। ਹਰ ਵਿਅਕਤੀ ਨੇਕ ਬਣੇ। ਦੂਜੇ ਦੇ ਦੁੱਖ ਵਿਚ ਕੰਮ ਆਵੇ। ਕਿਸੇ ਦਾ ਹੱਕ ਨਾ ਖੋਹੇ। ਫ਼ਰੀਦ ਕਿਸੇ ਨੂੰ ਘਰ-ਬਾਰ ਤਿਆਗ ਕੇ ਜੰਗਲਾਂ ਵੱਲ ਜਾਣ ਲਈ ਪ੍ਰੇਰਿਤ ਨਹੀਂ ਕਰਦੇ ਸਗੋਂ ਵਿਅਕਤੀ ਨੂੰ ਸੰਸਾਰਿਕ ਕਰਮਾਂ ਦੇ ਨਿਰਵਾਹ ਦੇ ਨਾਲ-ਨਾਲ ਮਨ ਨੂੰ ਫ਼ਕੀਰ ਬਣਾਉਣ ਦਾ ਸੱਦਾ ਦਿੰਦੇ ਹਨ।

ਫ਼ਰੀਦ ਦੇ ਸਮੇਂ ਅਜਿਹੇ ਵਿਅਕਤੀ ਵੀ ਮੌਜੂਦ ਸਨ ਜੋ ਉਨ੍ਹਾਂ ਦੀ ਫਕੀਰੀ ਦੇ ਮਹੱਤਵ ਨੂੰ ਨਹੀਂ ਪਛਾਣ ਸਕਦੇ ਸਨ। ਹਉਮੈ-ਗ੍ਰਸਿਤ ਹੋਣ ਕਾਰਨ ਇਹ ਲੋਕ ਕਿਸੇ ਦੂਜੇ ਨੂੰ ਮਹੱਤਵ ਦੇਣ ਵਿਚ ਆਪਣੀ ਹੇਠੀ ਸਮਝਦੇ ਸਨ। ਅਜਿਹਾ ਹੀ ਇਕ ਵਿਅਕਤੀ ਸ਼ਹਾਬੁਦੀਨ ਸੀ, ਜੋ ਉਸ ਸਮੇਂ ਮੁਲਤਾਨ ਦਾ ਕਾਜ਼ੀ ਸੀ। ਉਸਨੇ ਪਹਿਲਾਂ ਤਾਂ ਇਲਾਕੇ ਦੇ ਜ਼ਿੰਮੀਦਾਰਾਂ ਨੂੰ ਇਹ ਆਖ ਕੇ ਫ਼ਰੀਦ ਦੇ ਵਿਰੁੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਫ਼ਰੀਦ ਕੁਫ਼ਰ ਦੇ ਰਸਤੇ ਤੁਰ ਰਿਹਾ ਹੈ, ਖ਼ੁਦਾ ਦੀ ਬੰਦਗੀ ਲਈ ਰਾਗ-ਸੰਗੀਤ ਵਿਚ ਡੁੱਬ ਕੇ ਨੱਚਦਾ ਹੈ, ਪਰ ਉਸਨੂੰ ਇਸ ਵਿਚ ਸਫਲਤਾ ਨਾ ਮਿਲੀ। ਫਿਰ ਉਸਨੇ ਇਹੋ ਸ਼ਿਕਾਇਤ ਮੁਲਤਾਨ ਦੇ ਨਵਾਬ ਕੋਲ ਜਾ ਕੀਤੀ। ਨਵਾਬ ਸ਼ੇਖ਼ ਫ਼ਰੀਦ ਦੇ ਵਿਰੁੱਧ ਹੋਣ ਦੀ ਥਾਵੇਂ ਕਾਜ਼ੀ 'ਤੇ ਹੀ ਵਰ੍ਹ ਪਿਆ। ਸਰਕਾਰੇ-ਦਰਬਾਰੇ ਪੇਸ਼ ਨਾ ਚਲਦੀ ਵੇਖ ਕਾਜ਼ੀ ਨੇ ਇਕ ਆਦਮੀ ਨੂੰ ਪੈਸੇ ਦੇ ਕੇ ਬਾਬਾ ਫ਼ਰੀਦ ਦਾ ਕਤਲ ਕਰਨ 'ਤੇ ਤਿਆਰ ਕੀਤਾ ਪਰ ਇਸ ਆਦਮੀ ਨੇ ਜਦੋਂ ਬਾਬਾ ਫ਼ਰੀਦ ਦੇ ਦਰਸ਼ਨ ਕੀਤੇ ਤਾਂ ਉਹ ਏਨਾ ਸ਼ਰਮਸਾਰ ਹੋਇਆ ਕਿ ਉਸਨੇ ਨਦੀ ਵਿਚ ਛਾਲ ਮਾਰ ਕੇ ਆਤਮ-ਹੱਤਿਆ ਕਰ ਲਈ।

ਅਖ਼ੀਰ ਇਕ ਦਿਨ ਕਾਜ਼ੀ ਨੂੰ ਭਿਆਨਕ ਢਿੱਡ ਪੀੜ ਹੋਈ। ਕੋਈ ਇਲਾਜ ਵੀ ਪੀੜ ਤੋਂ ਮੁਕਤੀ ਨਾ ਦਿਵਾ ਸਕਿਆ ਤਾਂ ਕਿਸੇ ਨੇ ਸਲਾਹ ਦਿੱਤੀ ਕਿ ਜਾ ਕੇ ਬਾਬਾ ਫ਼ਰੀਦ ਤੋਂ ਮੁਆਫੀ ਮੰਗ ਲੈ ਤਾਂ ਪੀੜ ਤੋਂ ਖਹਿੜਾ ਛੁੱਟ ਜਾਵੇਗਾ। ਪਹਿਲਾਂ ਤਾਂ ਹਉਮੈ ਭਰਿਆ ਕਾਜ਼ੀ ਇਸ ਗੱਲ 'ਤੇ ਰਾਜ਼ੀ ਨਾ ਹੋਇਆ ਪਰ ਜਦੋਂ ਪੀੜ ਅਸਹਿ ਹੋ ਗਈ ਤਾਂ ਉਹ ਬਾਬਾ ਫ਼ਰੀਦ ਕੋਲ ਜਾਣ ਲਈ ਤਿਆਰ ਹੋ ਗਿਆ। ਪਰ ਉਹ ਅਜੇ ਰਾਹ ਵਿਚ ਹੀ ਸੀ ਕਿ ਪੀੜ ਨੇ ਹੋਰ ਵੀ ਭਿਆਨਕ ਰੂਪ ਧਾਰ ਲਿਆ ਤੇ ਉਸਦੀ ਮੌਤ ਹੋ ਗਈ।

ਫ਼ਾਰਸੀ ਵਿਚ ਲਿਖੀਆਂ ਕਈ ਪੁਸਤਕਾਂ ਵਿਚ ਬਾਬਾ ਫ਼ਰੀਦ ਬਾਰੇ ਕਈ ਚਮਤਕਾਰੀ ਘਟਨਾਵਾਂ ਦਾ ਵਰਨਣ ਹੋਇਆ ਹੈ। ਇਕ ਘਟਨਾ ਇਹ ਹੈ ਕਿ ਇਕ ਵਾਰੀ ਬਾਬਾ ਫ਼ਰੀਦ ਨੇ ਅਜੋਧਨ ਵਿਚ ਕੁਝ ਜ਼ਮੀਨ ਖ਼ਰੀਦੀ। ਇਕ ਵਿਅਕਤੀ ਨੇ ਵੀ ਪਾਲਪੁਰ ਦੇ ਹਾਕਮ ਕੋਲ ਸ਼ਿਕਾਇਤ ਕੀਤੀ ਕਿ ਉਹ ਇਸ ਜ਼ਮੀਨ ਦਾ ਮਾਲਿਕ ਹੈ, ਇਸ ਲਈ ਫ਼ਰੀਦ ਤੋਂ ਵਾਪਸ ਲੈ ਕੇ ਜ਼ਮੀਨ ਉਸਨੂੰ ਦੇ ਦਿੱਤੀ ਜਾਵੇ। ਹਾਕਮ ਨੇ ਫ਼ਰੀਦ ਨੂੰ ਤਲਬ ਕਰ ਲਿਆ। ਬਾਬਾ ਫ਼ਰੀਦ ਨੇ ਹਾਕਮ ਦੇ ਸਾਹਮਣੇ ਪੇਸ਼ ਹੋਣੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਜ਼ਮੀਨ ਕੋਲੋਂ ਹੀ ਪੁੱਛ ਲਿਆ ਜਾਵੇ ਕਿ ਇਹ ਕਿਸਦੀ ਹੈ। ਇਸਦੀ ਚਰਚਾ ਸਾਰੇ ਇਲਾਕੇ ਵਿਚ ਫੈਲ ਗਈ। ਹਾਕਮ ਮੌਕੇ 'ਤੇ ਆਪ ਆਇਆ। ਬੜਾ ਭਾਰੀ ਇਕੱਠ ਹ ਗਿਆ। ਹਾਕਮ ਨੇ ਸ਼ਿਕਾਇਤ ਕਰਨ ਵਾਲੇ ਨੂੰ ਆਖਿਆ, "ਪੁੱਛ ਬਈ ਜ਼ਮੀਨ ਤੋਂ, ਇਹ ਕਿਸਦੀ ਹੈ?" ਉਸਨੇ ਪੁੱਛਿਆ ਤਾਂ ਜ਼ਮੀਨ ਵਲੋਂ ਕੋਈ ਉੱਤਰ ਨਾ ਆਇਆ। ਭੀੜ ਵਿਚ ਖਲੋਤੇ ਬਾਬਾ ਫ਼ਰੀਦ ਦੇ ਇਕ ਮੁਰੀਦ ਨੇ ਅਗਾਂਹ ਵਧ ਕੇ ਅਰਜ਼ ਕੀਤੀ, "ਹੇ ਧਰਤੀ ਮਾਂ! ਬਾਬਾ ਫ਼ਰੀਦ ਗੰਜੇ-ਸ਼ਕਰ ਪੁੱਛਦੇ ਹਨ ਕਿ ਤੂੰ ਕਿਸਦੀ ਏਂ?" ਜ਼ਮੀਨ ਤੋਂ ਆਵਾਜ਼ ਆਈ, "ਫ਼ਰੀਦੁਦੀਨ ਗੰਜੇ-ਸ਼ਕਰ ਦੀ।"

ਇਸੇ ਪ੍ਰਕਾਰ ਦੀ ਇਕ ਹੋਰ ਘਟਨਾ ਇਹ ਦਰਜ ਹੈ ਕਿ ਇਕ ਵਾਰੀ ਦੀਪਾਲਪੁਰ ਦੇ ਹਾਕਮ ਨੇ ਅਜੋਧਨ ਦੇ ਹਿੰਦੂਆਂ ਨੂੰ ਇਸਲਾਮ ਕਬੂਲ ਕਰਾਉਣ ਲਈ ਲਸ਼ਕਰ ਚਾੜ੍ਹ ਦਿੱਤਾ। ਜਿਨ੍ਹਾਂ ਹਿੰਦੂਆਂ ਨੇ ਇਸਲਾਮ ਕਬੂਲਣੋਂ ਨਾਂਹ ਕੀਤੀ, ਉਨ੍ਹਾਂ

ਨੂੰ ਕੈਦ ਕਰ ਲਿਆ ਗਿਆ। ਕੈਦ ਹੋਣ ਵਾਲਿਆਂ ਵਿਚ ਇਕ ਔਰਤ ਵੀ ਸੀ, ਜਿਸਨੂੰ ਪਿੰਡ ਦਾ ਤੇਲੀ ਬਹੁਤ ਪਿਆਰ ਕਰਦਾ ਸੀ। ਤੇਲੀ ਨੇ ਹਾਕਮ ਦੀ ਬੜੀ ਮਿੰਨਤ-ਸਮਾਜਤ ਕੀਤੀ, ਪਰ ਉਹ ਨਾ ਮੰਨਿਆ। ਅਖ਼ੀਰ ਤੇਲੀ ਨੇ ਜਾ ਚਰਨ ਫੜ ਲਏ ਬਾਬਾ ਫ਼ਰੀਦ ਦੇ ਤੇ ਜ਼ਾਰੋ-ਕਤਾਰ ਰੋਣ ਲੱਗਾ। ਬਾਬਾ ਫ਼ਰੀਦ ਨੂੰ ਉਸ ਉਤੇ ਤਰਸ ਆ ਗਿਆ। ਉਨ੍ਹਾਂ ਆਪਣੀ ਦਰਗਾਹ ਜਾ ਕੇ ਆਪਣੇ ਪ੍ਰਭੂ ਨੂੰ ਪ੍ਰਾਰਥਨਾ ਕੀਤੀ। ਤੀਜੇ ਦਿਨ ਹਾਕਮ ਨੇ ਉਹ ਔਰਤ ਤੇਲੀ ਦੇ ਸਪੁਰਦ ਕਰ ਦਿੱਤੀ।

ਸ਼ੇਖ਼ ਫ਼ਰੀਦ ਇਕ ਮਹਾਨ ਦਰਵੇਸ਼ ਹੀ ਨਹੀਂ, ਮਹਾਨ ਕਵੀ ਵੀ ਸਨ। ਉਨ੍ਹਾਂ ਸਰਲ-ਸੁਬੋਧ ਭਾਸ਼ਾ ਵਿਚ ਕਵਿਤਾ ਲਿਖਕੇ ਜ਼ਿੰਦਗੀ ਦੇ ਉਚੇਰੇ ਆਦਰਸ਼ਾਂ ਦੀ ਸਿੱਖਿਆ ਦਿੱਤੀ ਹੈ। ਉਨ੍ਹਾਂ ਦੀ ਕਵਿਤਾ ਕਾਵਿਕ ਚਮਤਕਾਰਾਂ 'ਚੋਂ ਮੁਕਤ ਰਹਿ ਕੇ ਧਰਮ ਅਤੇ ਆਚਰਣ ਦੇ ਡੂੰਘੇ ਅਰਥ ਸਮਝਾਉਂਦੀ ਹੈ। ਉਨ੍ਹਾਂ ਦੀ ਬਹੁਤੀ ਕਵਿਤਾ ਲਹਿੰਦੀ ਪੰਜਾਬੀ ਵਿਚ ਹੈ ਅਤੇ ਕੁੱਝ ਕਾਵਿ-ਰਚਨਾ ਫ਼ਾਰਸੀ ਵਿਚ ਹੈ। ਉਨ੍ਹਾਂ ਦੀ ਪੰਜਾਬੀ ਉਸ ਸਮੇਂ ਦੀ ਬੋਲਚਾਲ ਦੀ ਪੰਜਾਬੀ ਹੈ। ਉਦਾਹਰਣ ਵੇਖੋ--

ਫ਼ਰੀਦਾ ਬੇਨਿਵਾਜਾ ਕੁੱਤਿਆ ਏਹ ਨਾ ਭਲੀ ਰੀਤਿ।
ਕਬਹ ਚਲ ਨਾ ਆਇਆ ਪੰਜੇ ਬਖਤ ਮਸੀਤਿ।

ਸੰਤ ਕਵੀ ਬਾਬਾ ਫ਼ਰਦੀ ਦੀ ਬਾਣੀ ਦਾ ਮਹੱਤਵ ਇਸ ਤੱਥ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਦੇ ਚੋਲਾ ਛੱਡਣ ਤੋਂ ਤਿੰਨ ਸੌ ਵਰ੍ਹੇ ਮਗਰੋਂ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਗੱਦੀ-ਨਸ਼ੀਨ ਸ਼ੇਖ਼ ਇਬਰਾਹੀਮ ਪਾਸੋਂ ਫ਼ਰੀਦ-ਬਾਣੀ ਪ੍ਰਾਪਤ ਕੀਤੀ, ਜਿਸਨੂੰ ਪੰਜਵੇਂ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ।

ਆਪਣੇ ਜੀਵਨ ਵਿਚ ਹੀ ਬਾਬਾ ਫ਼ਰੀਦ ਇਕ ਸੰਤ ਨਾ ਰਹਿਕੇ ਇਕ ਸੰਸਥਾ ਬਣ ਗਏ ਸਨ। ਉਨ੍ਹਾਂ ਦੇ ਵਿਅਕਤਿੱਤਵ ਵਿਚ ਕੁਝ ਅਜਿਹੀ ਖਿੱਚ ਸੀ ਕਿ ਜੋ ਕੋਈ ਵੀ ਇਕ ਵਾਰੀ ਉਨ੍ਹਾਂ ਦੇ ਸੰਜਮ ਭਰਪੂਰ ਜੀਵਨ ਨੂੰ ਵੇਖਦਾ ਤੇ ਉਨ੍ਹਾਂ ਦੇ ਨਿਰਮਲ ਵਿਚਾਰ ਸੁਣਦਾ, ਉਨ੍ਹਾਂ ਦਾ ਹੀ ਹੋ ਜਾਂਦਾ ਸੀ। ਸਾਧਾਰਨ ਲੋਕਾਂ ਦਾ ਤਾਂ ਕਹਿਣਾ ਹੀ ਕੀ ਹੈ, ਮਹਾਨ ਸੂਫ਼ੀ ਸੰਤ ਹਜ਼ਰਤ ਨਿਜ਼ਾਮੁੱਦੀਨ ਔਲੀਆ, ਹਜ਼ਰਤ ਜਮਾਲ ਹਾਂਸਵੀ, ਹਜ਼ਰਤ ਅਲੀ ਅਹਿਮਦ ਸਾਬਿਰ, ਹਜ਼ਰਤ ਆਸਿਫ਼ੁੱਦੀਨ, ਸ਼ੇਖ਼ ਨਜੀਬੁੱਦੀਨ, ਮੌਲਾਨਾ ਬਦਰੁਦੱਦੀਨ ਇਸਹਾਕ, ਸ਼ੇਖ਼ ਆਰਿਫ਼, ਮੌਲਾਨਾ ਫ਼ਖ਼ਰੁੱਦੀਨ ਆਦਿ ਸਭ ਬਾਬਾ ਫ਼ਰੀਦ ਦੇ ਹੀ ਸ਼ਿਸ਼ ਸਨ। ਉਨ੍ਹਾਂ ਪ੍ਰਤੀ ਸਾਧਾਰਨ ਲੋਕਾਂ ਦੀ ਸ਼ਰਧਾ ਦਾ ਇਹ ਹਾਲ ਸੀ ਕਿ ਜਦੋਂ ਉਹ ਲੰਮਾ ਸਮਾਂ ਹਾਂਸੀ ਰਹਿਣ ਮਗਰੋਂ ਦਿੱਲੀ ਗਏ ਤਾਂ ਹਾਂਸੀ ਤੋਂ ਇਕ ਆਦਮੀ ਨੇ ਦਿੱਲੀ ਜਾ ਕੇ ਉਨ੍ਹਾਂ ਦੇ ਪੈਰ ਫੜ ਲਏ ਤੇ ਰੋ-ਰੋ ਕੇ ਆਖਣ ਲੱਗਾ, "ਆਪ ਜੀ ਦੀ ਜੁਦਾਈ ਵਿਚ ਹਾਂਸੀ ਵਾਲੇ ਰੋ-ਰੋ ਸ਼ੁਦਾਈ ਹੋ ਰਹੇ ਹਨ। ਉਨ੍ਹਾਂ ਮੈਨੂੰ ਇਹ ਬੇਨਤੀ ਕਰਨ ਲਈ ਆਪ ਜੀ ਪਾਸ ਭੇਜਿਆ ਹੈ ਕਿ ਆਪ ਹਾਂਸੀ ਵਾਲਿਆਂ 'ਤੇ ਮਿਹਰ ਕਰੋ ਤੇ ਹਾਂਸੀ ਮੁੜ ਚੱਲੋ।"

ਅਜੋਧਨ ਨੂੰ ਬਾਬਾ ਫ਼ਰੀਦ ਦੇ ਜੀਵਨ ਕਾਲ ਦੌਰਾਨ ਹੀ 'ਪਾਕ ਪਟਣ' ਆਖਿਆ ਜਾਣ ਲਗ ਪਿਆ ਸੀ। ਇਹ ਪਿੰਡ ਸਤਲੁਜ ਨਦੀ ਦੇ ਕੰਢੇ ਸਥਿਤ ਹੈ। ਬਾਬਾ ਫ਼ਰੀਦ ਨੇ ਜੀਵਨ ਦਾ ਲੰਮਾ ਸਮਾਂ ਇਥੇ ਹੀ ਗੁਜ਼ਾਰਿਆ ਤੇ ਇੱਥੇ ਹੀ ਆਪਣੀ ਸੰਸਾਰਿਕ ਯਾਤਰਾ ਸਥਾਪਤ ਕੀਤੀ। ਇਸ ਪਿੰਡ ਨੂੰ ਇਹ ਨਵਾਂ ਨਾਂ ਵੀ ਬਾਬਾ ਫ਼ਰੀਦ ਨੇ ਹੀ ਦਿੱਤਾ ਸੀ। ਇਕ ਦਿਨ ਲੌਢੇ ਵੇਲੇ ਉਹ ਸਤਲੁਜ ਦੇ ਕੰਢੇ 'ਤੇ ਖਲੋ ਕੇ ਲਹਿਰਾਂ ਵਿਚ ਝਲਕਦੇ ਸੂਰਜ ਦੇ ਪਰਛਾਵੇਂ ਨੂੰ ਵੇਖ ਕੇ ਅਨੰਦਿਤ ਹੋ ਰਹੇ ਸਨ ਕਿ ਉਨ੍ਹਾਂ ਆਖਿਆ, "ਇਹ ਪਾਕ ਪਟਣ (ਪਵਿੱਤਰ ਅਸਥਾਨ) ਹੈ।" ਇਸੇ ਅਸਥਾਨ 'ਤੇ ਬਾਬਾ ਫ਼ਰੀਦ ਦਾ ਮਜ਼ਾਰ ਬਣਿਆ ਹੋਇਆ ਹੈ ਜੋ ਅੱਜ ਵੀ ਲੱਖਾਂ ਲੋਕਾਂ ਦੀ ਸ਼ਰਧਾ ਪ੍ਰਾਪਤ ਕਰ ਰਿਹਾ ਹੈ। ਹਰ ਵਰ੍ਹੇ ਮੁਹੱਰਮ ਮਹੀਨੇ ਦੀ ਪੰਜ-ਛੇ ਤਰੀਕ ਨੂੰ ਇਥੇ ਉਰਸ ਹੁੰਦਾ ਹੈ। ਇਥੇ ਇਕ ਨਿੱਕੀ ਜਿਹੀ ਖਿੜਕੀ ਸੀ, ਜਿਸਨੂੰ 'ਜਮਾ ਖਿੜਕੀ' ਆਖਿਆ ਜਾਂਦਾ ਸੀ। ਮਗਰੋਂ ਇਸ ਨੂੰ ਪੰਜ ਫੁੱਟ ਉਚੇ ਤੇ ਢਾਈ ਫੁਟ ਚੌੜੇ ਦਰਵਾਜ਼ੇ ਵਿਚ ਬਦਲ ਦਿੱਤਾ ਗਿਆ, ਜੋ ਹੁਣ 'ਬਹਿਸ਼ਤੀ ਦਰਵਾਜ਼ਾ' ਅਖਵਾਉਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਉਰਸ ਦੌਰਾਨ ਇਸ ਦਰਵਾਜ਼ੇ ਵਿਚੋਂ ਦੀ ਲੰਘਣ ਵਾਲਾ ਵਿਅਕਤੀ ਸੁਰਗਾਂ ਦਾ ਅਧਿਕਾਰੀ ਬਣ ਜਾਂਦਾ ਹੈ। ਹਰ ਵਰ੍ਹੇ, ਨਿਸ਼ਚਿਤ ਸਮੇਂ ਦੌਰਾਨ, ਇਸ ਦਰਵਾਜ਼ੇ ਵਿਚੋਂ ਦੀ ਨਿਕਲਣ ਵਾਲਿਆਂ ਦੀ ਭੀੜ ਸਾਂਭਣੀ ਔਖੀ ਹੁੰਦੀ ਹੈ।

ਇਸ ਦਰਵਾਜ਼ੇ ਨਾਲ ਜੁੜੀ ਲੋਕ-ਪ੍ਰਚਲਤ ਕਥਾ ਇਹ ਹੈ ਕਿ ਇਕ ਦਿਨ ਹਜ਼ਰਤ ਨਿਜ਼ਾਮੁੱਦੀਨ ਔਲੀਆ ਬਾਬਾ ਫ਼ਰੀਦ ਦੇ ਮਜ਼ਾਰ 'ਤੇ ਹਾਜ਼ਰ ਹੋਏ ਤਾਂ ਉਨ੍ਹਾਂ ਵੇਖਿਆ ਕਿ ਪੈਗੰਬਰ ਹਜ਼ਰਤ ਮੁਹੰਮਦ ਖਿੜਕੀ ਲਾਗੇ ਖਲੋਤੇ ਹਨ। ਨਬੀ ਨੇ ਫਰਮਾਇਆ ਕਿ ਉਰਸ ਦੇ ਦਿਨ ਜੋ ਵੀ ਵਿਅਕਤੀ ਇਸ ਖਿੜਕੀ ਵਿਚੋਂ ਦੀ ਲੰਘੇਗਾ ਉਸਦੇ ਗੁਨਾਹ ਮੁਆਫ਼ ਹੋ ਜਾਣਗੇ ਤੇ ਉਹ ਬਹਿਸ਼ਤ ਵਿਚ ਜਗ੍ਹਾ ਹਾਸਲ ਕਰੇਗਾ।

ਅੰਤਮ ਸਮੇਂ ਬਾਬਾ ਫ਼ਰੀਦ ਦੀ ਇੱਛਾ ਦੋ ਵਿਅਕਤੀਆਂ ਨੂੰ ਵੇਖਣ ਦੀ ਸੀ। ਇਨ੍ਹਾਂ ਦੋਵਾਂ ਦਾ ਨਾਂ ਨਿਜ਼ਾਮੁਦੀਨ ਸੀ। ਇਕ ਸਨ ਬਾਬਾ ਫ਼ਰੀਦ ਦੇ ਪਰਮ ਸ਼ਿਸ਼ ਹਜ਼ਰਤ ਨਿਜ਼ਾਮੁੱਦੀਨ ਔਲੀਆ ਤੇ ਦੂਜੇ ਬਾਬਾ ਫ਼ਰੀਦ ਦੇ ਪੁੱਤਰ ਨਿਜ਼ਾਮੁੱਦੀਨ, ਜੋ ਉਸ ਸਮੇਂ ਬਲਬਨ ਦੀ ਫ਼ੌਜ ਵਿਚ ਫ਼ੌਜਦਾਰ ਸਨ। ਸਰੀਰ ਛੱਡਣ ਤੋਂ ਕੁਝ ਚਿਰ ਪਹਿਲਾਂ ਉਹ ਬੇਹੋਸ਼ ਹੋ ਗਏ ਤੇ ਬੇਹੋਸ਼ੀ ਵਿਚ ਹੀ ਉਨ੍ਹਾਂ ਨਿਜ਼ਾਮੁੱਦੀਨ ਨੂੰ ਆਵਾਜ਼ਾਂ ਮਾਰੀਆਂ। ਬੇਹੋਸ਼ ਹੋਣ ਤੋਂ ਪਹਿਲਾਂ ਉਨ੍ਹਾਂ ਦਿੱਲੀਓ ਆਏ ਸ਼ੇਖ ਮੁਹੰਮਦ ਕਿਰਮਾਨੀ ਨੂੰ ਆਪਣਾ ਚੋਲਾ, ਚਟਾਈ ਤੇ ਅਸਾ (ਡੰਡਾ) ਦੇ ਕੇ ਹਿਦਾਇਤ ਕੀਤੀ ਸੀ ਕਿ 'ਮੇਰੀਆਂ ਇਹ ਚੀਜ਼ਾਂ ਨਿਜ਼ਾਮੁੱਦੀਨ ਨੂੰ ਦੇ ਦੇਣਾ। ਮੇਰੇ ਮਗਰੋਂ ਉਹੋ ਇਸ ਗੱਦੀ ਤੇ ਬੈਠੇਗਾ।'

ਅਧਿਆਤਮਿਕਤਾ ਦਾ ਇਹ ਸੂਰਜ, ੯੨ ਵਰ੍ਹਿਆਂ ਦੀ ਉਮਰ ਵਿਚ, ੧੫ ਅਕਤੂਬਰ, ਸੰਨ ੧੨੬੫ ਨੂੰ ਰਾਤ ਦੀ ਨਮਾਜ਼ ਅਦਾ ਕਰਨ ਮਗਰੋਂ ਜੋ ਬੇਹੋਸ਼ ਹੋਇਆ ਤਾਂ ਉਸਦੇ ਮੂੰਹੋਂ ਕਈ ਵਾਰੀ 'ਯਾ ਹੱਈ, ਯਾ ਕੱਯੂਮ' (ਹੇ ਅਵਿਨਾਸ਼ੀ ਪ੍ਰਭੂ) ਨਿਕਲਿਆ ਤੇ ਅਖ਼ੀਰ ਬ੍ਰਹਮਲੋਕ ਦੇ ਗਗਨਾਂ ਅੰਦਰ ਸਮਾ ਗਿਆ। ਬਾਬਾ ਫ਼ਰੀਦ ਦੀ ਪ੍ਰਭੂ-ਵਿਜੋਗਣ ਆਤਮਾ ਪਰਮਾਤਮਾ ਵਿਚ ਜਾ ਲੀਨ ਹੋਈ। ਜੋਤੀ ਜੋਤ ਸਮਾ ਗਈ।

ਉਨ੍ਹਾਂ ਦਾ ਪੁੱਤਰ ਨਿਜ਼ਾਮੁੱਦੀਨ ਉਸ ਦਿਨ ਸੂਰਜ ਛਿਪਣ ਮਗਰੋਂ ਪਾਕ ਪਟਣ ਪੁੱਜਾ ਪਰ ਕਿਉਂਕਿ ਸ਼ਹਿਰ ਦੇ ਦਰਵਾਜ਼ੇ ਬੰਦ ਹੋ ਚੁੱਕੇ ਸਨ, ਇਸ ਲਈ ਉਸਨੂੰ ਬਾਹਰ ਹੀ ਰਾਤ ਕੱਟਣੀ ਪਈ। ਸਵੇਰੇ ਦਰਵਾਜ਼ੇ ਖੁੱਲ੍ਹੇ ਤਾਂ ਲੋਕੀ ਬਾਬਾ ਫ਼ਰੀਦ ਦਾ ਜਨਾਜ਼ਾ ਲਈ ਆ ਰਹੇ ਸਨ। ਉਨ੍ਹਾਂ ਦਾ ਇਰਾਦਾ ਬਾਬਾ ਫ਼ਰੀਦ ਨੂੰ 'ਸ਼ਹੀਦਾਂ ਦੇ ਕਬਰਸਤਾਨ' ਵਿਚ ਦਫ਼ਨਾਉਣ ਦਾ ਸੀ। ਨਿਜ਼ਾਮੁੱਦੀਨ ਨੇ ਜਨਾਜ਼ਾ ਘਰ ਵੱਲ ਨੂੰ ਮੋੜ ਲਿਆ ਤੇ ਉਨ੍ਹਾਂ ਦੇ ਪੰਜ-ਤੱਤ ਚੋਲੇ ਨੂੰ ਉਥੇ ਹੀ ਦਫ਼ਨ ਕੀਤਾ, ਜਿੱਥੇ ਉਹ ਰਹਿੰਦੇ ਰਹੇ ਸਨ।

ਆਪਣੇ ਜਿਉਂਦੇ-ਜੀ ਆਚਰਣ ਅਤੇ ਬਾਣੀ ਦੁਆਰਾ ਤੇ ਸਰੀਰ ਤਿਆਗਣ ਉਪਰੰਤ ਬ੍ਰਹਮ-ਊਰਜਾ ਦੁਆਰਾ ਆਲੇ-ਦੁਆਲੇ ਨੂੰ ਅਧਿਆਤਮ ਦੀ ਸੁਗੰਧ ਨਾਲ ਮਹਿਕਾਉਣ ਵਾਲੇ ਬਾਬਾ ਫ਼ਰੀਦ ਜਿਹੇ ਸੰਤਾਂ ਦੀ ਬਦੌਲਤ ਹੀ ਭਾਰਤ ਦੇਸ਼ ਅਧਿਆਤਮ ਦੇ ਖੇਤਰ ਵਿਚ ਦੁਨੀਆ ਦੇ ਸਮੂਹ ਦੇਸ਼ਾਂ ਦਾ ਮੋਢੀ ਹੈ ਤੇ ਇਸੇ ਅਧਿਆਤਮਿਕਤਾ ਨੂੰ ਬਰਕਰਾਰ ਰੱਖ ਕੇ ਭਾਰਤ ਆਪਣੀ ਮਹਿਮਾ ਕਾਇਮ ਰੱਖ ਸਕਦਾ ਹੈ।

*-ਮੁਖੀ, ਭਾਈ ਵੀਰ ਸਿੰਘ ਚੇਅਰ,*
*ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।*

## ਫਰੀਦ ਬਾਣੀ

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੋ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓੁ ਮਾਂਝਾ ਦੁਧੁ ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ ॥੨੯॥

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹੁ ॥੪੨॥

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੮੯॥

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

# ਗੁਰੂ ਅਤੇ ਗੁਰ

—ਡਾ. ਜਾਗੀਰ ਸਿੰਘ

ਗੁਰੂ ਅਤੇ ਚੇਲੇ ਸੰਬੰਧੀ ਦੋ ਕਥਾਵਾਂ ਹਮੇਸ਼ਾਂ ਮੈਨੂੰ ਸੰਮੋਹਿਤ ਕਰਦੀਆਂ ਰਹੀਆਂ ਹਨ। ਪਹਿਲੀ ਐਕਲਵਿਆ ਵਾਲੀ ਕਥਾ:ਐਕਲਵਿਆ ਜਾਤ ਦਾ ਭੀਲ ਸੀ। ਉਸ ਦੀ ਤੀਰ ਕਮਾਨ ਸਿੱਖਣ ਵਿਚ ਰੁਚੀ ਸੀ। ਉਹ ਦ੍ਰੋਣਾਚਾਰੀਆ ਨੂੰ ਗੁਰੂ ਧਾਰਨਾ ਚਾਹੁੰਦਾ ਸੀ। ਪਰ ਦ੍ਰੋਣਾਚਾਰੀਆ ਕੇਵਲ ਕੌਰਵਾਂ ਪਾਂਡਵਾਂ ਨੂੰ ਹੀ ਸਿਖਾਉਂਦਾ ਸੀ। ਮਾਂ ਦੇ ਉਪਦੇਸ਼ ਕਾਰਨ ਉਸ ਨੇ ਦ੍ਰੋਣਾਚਾਰੀਆ ਦੀ ਮੂਰਤੀ ਨੂੰ ਗੁਰੂ ਮੰਨ ਕੇ ਤੀਰ ਚਲਾਉਣ ਦਾ ਅਭਿਆਸ ਕੀਤਾ ਤੇ ਕਾਮਯਾਬੀ ਹਾਸਲ ਕੀਤੀ।

ਇਸੇ ਤਰ੍ਹਾਂ ਦੀ ਦੂਜੀ ਕਥਾ ਭਗਤ ਕਬੀਰ ਜੀ ਦੀ ਹੈ: ਭਗਤ ਜੀ ਰਾਮਾਨੰਦ ਨੂੰ ਗੁਰੂ ਧਾਰਨਾ ਚਾਹੁੰਦੇ ਸਨ। ਪਰ ਉਹ ਸ਼ੂਦਰਾਂ ਨੂੰ ਆਪਣਾ ਚੇਲਾ ਨਹੀਂ ਸੀ ਬਣਾਉਂਦੇ। ਭਗਤ ਕਬੀਰ ਮੂੰਹ ਹਨੇਰੇ ਰਾਮਾਨੰਦ ਦੇ ਰਾਹ ਵਿਚ ਲੇਟ ਗਿਆ। ਰਾਮਾਨੰਦ ਨੂੰ ਕਬੀਰ ਦੇ ਸਰੀਰ ਦੀ ਠੋਕਰ ਲੱਗੀ ਤਾਂ ਸੁਭਾਵਕ ਹੀ ਮੂੰਹੋਂ ਨਿਕਲਿਆ 'ਉਠੋ ਰਾਮ ਕੇ, ਰਾਮ ਭਜੋ। ਕਬੀਰ ਨੇ ਇਸ ਨੂੰ ਗੁਰ ਮੰਨਤਰ ਮੰਨ ਲਿਆ ਤੇ ਵੱਡਾ ਭਗਤ ਬਣ ਗਿਆ।

ਮੈਨੂੰ ਵੀ ਇੰਜ ਲਗਦਾ ਰਿਹਾ ਹੈ ਕਿ ਮੈਂ ਹਰ ਇਕ ਕੋਲੋਂ ਕੁਝ ਨਾ ਕੁਝ ਸਿੱਖ ਸਕਦਾ ਹਾਂ। ਇਸ ਲਈ ਮੇਰੀ ਰੁਚੀ ਮਨੁੱਖਾਂ ਅਤੇ ਪੁਸਤਕਾਂ ਵਿਚ ਕੁਝ ਖਾਸ ਤਰ੍ਹਾਂ ਦੀ ਰਹੀ ਹੈ। ਮੇਰੇ ਅਧਿਆਤਮਿਕ ਗੁਰੂ ਤਾਂ ਗੁਰੂ ਗ੍ਰੰਥ ਸਾਹਿਬ ਹੀ ਹਨ। ਪਰ ਨਿਤ ਦੇ ਜੀਵਨ ਵਿਚ ਮੈਨੂੰ ਜੀਉਣ ਦੇ ਢੰਗ ਤਰੀਕੇ ਸਿੱਖਣ ਲਈ ਬੜੇ ਗੁਰੂ ਧਾਰਨੇ ਪਏ ਹਨ। ਮੇਰੇ ਵਿਚਲੀ ਹਉਮੈਂ ਤਾਂ ਜਦੋਂ ਮੈਂ ਅੱਠਵੀਂ ਵਿਚ ਪੜ੍ਹਦਾ ਸਾਂ ਉਹ ਕਾਫੀ ਹੱਦ ਤੱਕ ਖ਼ਤਮ ਹੋ ਚੁੱਕੀ ਸੀ। ਮੈਂ ਪੜ੍ਹਾਈ ਵਿਚ ਬੜਾ ਕਮਜ਼ੋਰ ਸੀ। ਮਸਾਂ ਪਾਸ ਹੋਇਆ ਸੀ। ਮੇਰੇ ਚਾਚਾ ਜੀ ਅਮਰੀਕ ਸਿੰਘ ਜੀ ਮੇਰੀ ਪੜ੍ਹਨ ਵਿਚ ਮਦਦ ਕਰਦੇ ਸਨ। ਪਰ ਉਹਨਾਂ ਦੀਆਂ ਆਪਣੀਆਂ ਹੀ ਮਜਬੂਰੀਆਂ ਸਨ ਤੇ ਕੁਝ ਮੇਰੀ ਲਾਪ੍ਰਵਾਹੀ। ਮੇਰੇ ਵਿਚ ਔਗੁਣ ਹੈ ਮੇਰੀ ਰੁਚੀ ਕਦੀ ਅੱਵਲ ਰਹਿਣ ਵਿਚ ਨਹੀਂ ਰਹੀ। ਹਾਂ ਚਲਦੇ ਰਹਿਣ ਦਾ ਚਾਅ ਰਿਹਾ ਹੈ। ਇਹ ਭਰੋਸਾ ਵੀ ਰਿਹਾ ਹੈ ਕਦੀ ਨਾ ਕਦੀ ਜ਼ਰੂਰ ਮੰਜ਼ਲ 'ਤੇ ਪਹੁੰਚ ਜਾਵਾਂਗਾ। ਇਸ ਕਰਕੇ ਇਕ ਸਮੇਂ ਕਈ ਕਈ ਪ੍ਰੋਜੈਕਟ ਜਾਰੀ ਰੱਖਦਾ ਹਾਂ। ਉਨ੍ਹਾਂ ਵਿਚ ਥੋੜਾ ਕੰਮ ਕਰੀ ਜਾਂਦਾ ਹਾਂ ਕਦੀ ਨਾ ਕਦੀ ਖਤਮ ਹੋ ਜਾਂਦੇ ਹਨ। ਇਸ ਕਰਕੇ ਮੈਨੂੰ ਕਈ ਗੁਰੂਆਂ ਪਾਸੋਂ ਗੁਰ ਸਿਖਣੇ ਪੈਂਦੇ ਹਨ।

ਜਦੋਂ ੯ਵੀਂ ਸ਼੍ਰੇਣੀ ਵਿਚ ਦਾਖਲ ਹੋਇਆ ਤਾਂ ਮੈਂ ਪੜ੍ਹਨ ਵਿਚ ਬਹੁਤ ਕਮਜ਼ੋਰ ਸਾਂ। ਇਹ ਕਮਜ਼ੋਰੀ ਕੇਵਲ ਸਿਲੇਬਸ ਦੀ ਪੜ੍ਹਾਈ ਵਾਲੀ ਸੀ। ਉਂਜ ਸਿਲੇਬਸ ਤੋਂ ਬਾਹਰਲੀਆਂ ਪੁਸਤਕਾਂ ਬਹੁਤ ਪੜ੍ਹਦਾ ਸਾਂ। ਇਸ ਸਮੇਂ ਮੇਰੀ ਦੋਸਤੀ ਕਲਾਸ ਦੇ ਦੋ ਹੁਸ਼ਿਆਰ ਵਿਦਿਆਰਥੀਆਂ ਨਾਲ ਪੈ ਗਈ। ਹਰਜੋਤ ਸਿੰਘ ਮਕੜ ਅਤੇ ਕਰਤਾਰ ਸਿੰਘ। ਇਨ੍ਹਾਂ ਨਾਲ ਰਹਿ ਕੇ ਸਕੂਲ ਦੀ ਪੜ੍ਹਾਈ ਕਰਨ ਦੇ ਗੁਰ, ਲਿਖਾਈ ਸੁਧਾਰਨ ਤੇ ਗੁਰ ਸਿੱਖੇ। ਇਸ ਸਬੰਧ ਵਿਚ ਮੈਂ ਇਨ੍ਹਾਂ ਨੂੰ ਆਪਣਾ ਗੁਰੂ ਮੰਨਦਾ ਹਾਂ। ਪੜ੍ਹਾਈ ਕਰਨ ਦੇ ਮਾਮਲੇ ਵਿਚ ਡਾ. ਗੁਰਮੁਖ ਸਿੰਘ, ਭਾਸ਼ਾ ਵਿਭਾਗ ਨੇ ਮੈਨੂੰ ਕਿਤਾਬਾਂ ਉਤੇ ਕਵਰ ਚੜ੍ਹਾਉਣ ਤੋਂ ਲੈ ਕੇ ਛਪਵਾਉਣ ਤੱਕ ਦੀ ਜਾਣਕਾਰੀ ਦਿੱਤੀ। ਉਸ ਨਾਲ ਰਹਿ ਕੇ ਜੀਵਨ ਦੀਆਂ ਅਨੇਕਾਂ ਅੜਾਉਣੀਆਂ ਨੂੰ ਹੱਲ ਕਰਨਾ ਸਿੱਖਿਆ। ਇਸ ਤੋਂ ਬਾਅਦ ਇਕ ਸਮਾਂ ਐਸਾ ਆਇਆ ਕਿ ਮੈਨੂੰ ਹਰ ਪੁਸਤਕ ਅਤੇ ਹਰ ਸ਼ਖਸ ਆਪਣਾ ਗੁਰੂ ਜਾਪਣ ਲਗ ਗਿਆ, ਕਿਉਂਕਿ ਹਰ ਇਕ ਕੋਲ ਕੋਈ ਨਾ ਕੋਈ ਐਸਾ ਗੁਰ ਹੁੰਦਾ ਹੈ ਜਿਸ ਨੂੰ ਮੈਂ ਸਿੱਖਣਾ ਚਾਹੁੰਦਾ ਸਾਂ। ਮੈਂ ਆਪਣੇ ਪਿਤਾ ਜੀ ਤੋਂ ਇਲਾਵਾ ਬਹੁਤ ਸਾਰੇ ਕੀਰਤਨੀਆਂ ਨਾਲ ਸਹਾਇਕ ਦੇ ਤੌਰ 'ਤੇ ਕੀਰਤਨ ਕਰਦਾ ਰਿਹਾ ਹਾਂ। ਜਿਵੇਂ ਭਾਈ ਬਖਸ਼ੀਸ਼ ਸਿੰਘ, ਭਾਈ ਹਰਨਾਮ ਸਿੰਘ ਜ਼ਖਮੀ, ਭਾਈ ਬਾਵਾ ਸਿੰਘ, ਭਾਈ ਕਰਤਾਰ ਸਿੰਘ ਬਾਵਾ, ਪ੍ਰੋ. ਕ੍ਰਿਸ਼ਨ ਸਿੰਘ, ਭਾਈ ਕਿਰਪਾਲ ਸਿੰਘ, ਭਾਈ ਕਰਮ ਸਿੰਘ ਆਦਿ। ਇਨ੍ਹਾਂ ਸਾਰਿਆਂ ਕੋਲੋਂ ਵੀ ਮੈਂ ਕੁਝ ਨਾ ਕੁਝ ਸਿੱਖਿਆ ਹੈ। ਤ੍ਰਿਲੋਕ ਸਿੰਘ ਤਬਲੇ ਵਾਲੇ ਪਾਸੋਂ ਹਰਮੋਨੀਅਮ ਦੀਆਂ ਸੁਰਾਂ ਦਾ ਰਿਆਜ਼, ਮੋਹਨ ਸਿੰਘ ਘਾਇਲ, ਸੁਰਜੀਤ ਸਿੰਘ ਫੱਕਰ, ਭਾਈ ਸੁੱਚਾ ਸਿੰਘ ਪਾਸੋਂ ਤਬਲੇ ਦੇ ਗੁਰ ਸਿੱਖੇ। ਇਹ ਬੜੀ ਲੰਮੀ ਸੂਚੀ ਹੈ। ਜੀਵਨ ਜਾਚ ਅਤੇ ਪ੍ਰੇਰਨਾ ਦੇਣ ਵਾਲੀਆਂ ਪੁਸਤਕਾਂ ਖਰੀਦਣ ਦਾ ਤਾਂ ਮੈਨੂੰ ਜਨੂੰਨ ਹੀ ਹੈ। ਇੱਥੇ ਆ ਕੇ ਮੈਨੂੰ ਕੁਝ ਕਹਾਵਤਾਂ ਦੇ ਅਰਥ ਹੋਰ ਵਿਸ਼ਾਲ ਜਾਪੇ ਗੁਰੂ ਬਿਨਾ ਗਤ ਨਹੀਂ। ਮੈਨੂੰ ਜਾਪਦਾ ਹੈ ਜੇ ਅਸੀਂ ਆਪਣੀ ਰੁਚੀ ਹਰ ਵੇਲੇ ਸਿਖਾਂਦਰੂ ਵਾਲੀ ਨਹੀਂ ਰੱਖਦੇ ਤਾਂ ਇਸ ਜੀਵਨ ਵਿਚ ਵੀ ਸਾਨੂੰ ਕਾਮਯਾਬੀ ਨਹੀਂ ਮਿਲ ਸਕਦੀ। ਮਰਨ ਤੋਂ ਬਾਅਦ ਦੀ ਮੁਕਤੀ ਦੀ ਤਾਂ ਗੱਲ ਹੀ ਵੱਖਰੀ ਹੈ।

*(ਅੰਮ੍ਰਿਤ ਕੀਰਤਨ 'ਚੋਂ ਧੰਨਵਾਦ ਸਹਿਤ)*

# ਦੇਸ਼ ਭਗਤਾਂ ਦੀ ਕਤਲਗਾਹ ਕਾਲਾ ਪਾਣੀ

—*ਚਰੰਜੀ ਲਾਲ ਕੰਗਣੀਵਾਲ*

੧੮੫੭ ਦੇ ਪਹਿਲੇ ਆਜ਼ਾਦੀ ਸੰਗਰਾਮ ਨੂੰ ਬਰਤਾਨਵੀ ਸਰਕਾਰ ਨੇ ਬੜੀ ਬੇਰਹਿਮੀ ਨਾਲ ਦਬਾ ਦਿੱਤਾ ਸੀ। ਲੋੜ ਮਹਿਸੂਸ ਕੀਤੀ ਕਿ ਬਾਗੀ ਮੁਜਰਮਾਂ ਨੂੰ ਅਜਿਹੀ ਜਗ੍ਹਾ ਰੱਖਿਆ ਜਾਵੇ ਜਿੱਥੇ ਉਹ ਬਾਕੀ ਦੁਨੀਆਂ ਨਾਲੋਂ ਅਲੱਗ ਥਲੱਗ ਹੋ ਜਾਣ। ੧੮੫੭ ਵਾਲੇ ਗਦਰ ਦੇ ਦੇਸ਼ ਭਗਤਾਂ ਦੀ ਗਿਣਤੀ ਏਨੀ ਵੱਧ ਗਈ ਸੀ ਕਿ ਭਾਰਤ ਦੀਆਂ ਜੇਲ੍ਹਾਂ ਵਿੱਚ ਇਨ੍ਹਾਂ ਨੂੰ ਡੱਕਣ ਜੋਗੀ ਜਗ੍ਹਾ ਨਹੀਂ ਸੀ। ਅੰਡੇਮਾਨ ਨਿਕੋਬਾਰ ਦੇ ਟਾਪੂ ਬਰਤਾਨਵੀ ਸਰਕਾਰ ਦੇ ਮਨਰੋਥਾਂ ਅਨੁਕੂਲ ਸਨ। ਮਿਸਟਰ ਮਾਨ ਦੀ ਨਿਗਰਾਨੀ ਹੇਠ ਗਦਰ ਵਾਲੇ ਕੈਦੀਆਂ ਨੂੰ ਜਲਾਵਤਨ ਕਰਕੇ ਕਾਲੇ ਪਾਣੀ ਭੇਜਿਆ ਗਿਆ ਸੀ।

ਵਹਾਬੀ ਲਹਿਰ ਦੇ ਉੱਘੇ ਆਗੂ ਮੁਲਾਣਾ ਜਾਫ਼ਰੀ ਨੂੰ ੧੮੬੩ ਵਿੱਚ ਕਾਲੇਪਾਣੀ ਜਲਾਵਤਨ ਕਰਕੇ ਭੇਜਿਆ ਗਿਆ ਸੀ। ਉਥੇ ਪਹੁੰਚਦਿਆਂ ਹੀ ਮਿਸਟਰ ਪਾਰਸਨ ਨੇ ਪਹਿਲੋਂ ਉਹਨੂੰ ਦਾੜੀਉਂ ਫੜ੍ਹਕੇ ਏਨਾਂ ਹਲੂਣਿਆਂ ਕਿ ਹਾਲੋ ਬੇਹਾਲ ਕਰਕੇ ਉਹਦੀਆਂ ਬਾਹਾਂ ਬੰਨ ਦਿੱਤੀਆਂ ਸਨ। ਕੈਂਚੀ ਨਾਲ ਉਹਦੀ ਦਾੜੀ ਕੁਤਰ ਕੇ ਕੋਠੀ ਵਿੱਚ ਬੰਦ ਕਰ ਦਿੱਤਾ ਸੀ। ਬੇਬੱਸ ਹੋਇਆ ਮੌਲਵੀ ਜਦੋਂ ਵੀ ਮੂੰਹ 'ਤੇ ਹੱਥ ਫੇਰਦਾ ਤਾਂ ਕਹਿ ਛੱਡਦਾ ਸੀ "....ਅਫਸੋਸ ਨਾ ਕਰ, ਤੂੰ ਅੱਲਾ ਦੇ ਰਾਹ ਵਿੱਚ ਫੜ੍ਹੀਂ ਗਈ ਏਂ, ਅੱਲਾ ਦੇ ਰਾਹ ਵਿੱਚ ਕਤਰੀਂ ਗਈ ਏਂ.....ਅੱਲਾ ਭਲੀ ਕਰੇਗਾ।"

੧੮੫੮ ਤੋਂ ੧੮੬੫ ਤੱਕ ਕਾਲੇਪਾਣੀ ਵਿੱਚ ਇਹੋ ਦਸਤੂਰ ਰਿਹਾ ਕਿ ਉਮਰ ਕੈਦੀ ਦੇ ਮੱਥੇ ਉੱਤੇ ਉਸਦੀ ਕੈਦ ਤੇ ਉਹਦਾ ਦੋਸ਼ ਗਰਮ ਸਲਾਖ਼ ਨਾਲ ਦਾਗ ਕੇ ਉੱਕਰ ਦਿੱਤਾ ਜਾਂਦਾ ਸੀ। ਏਥੋਂ ਦੀ ਆਬੋ ਹਵਾ ਅਤਿ ਮਾੜੀ ਹੋਣ ਕਰਕੇ ਕਿਸੇ ਵੀ ਤਰ੍ਹਾਂ ਦੇ ਜ਼ਖਮਾਂ ਵਾਲੇ ਕੈਦੀ ਨੂੰ ਜ਼ਹਿਰਬਾ ਹੋ ਜਾਂਦਾ, ਜ਼ਖਮ ਗਲਣਾ ਸ਼ੁਰੂ ਹੋ ਜਾਂਦਾ ਜਿਸ ਕਰਕੇ ਕੈਦੀ ਕੁਝ ਦਿਨਾਂ ਵਿੱਚ ਹੀ ਦਮ ਤੋੜ ਜਾਂਦਾ ਸੀ।

ਮੁਹੰਮਦ ਸ਼ੇਰ ਅਲੀ ਨੇ ਅੰਡੇਮਾਨ ਵਿੱਚ ਬੰਦੀ ਦੌਰਾਨ ਬਹਾਦਰਾਨਾ ਕਾਰਨਾਮਾ ਕਰਕੇ ਅੰਗਰੇਜ਼ ਅਧਿਕਾਰੀਆਂ ਦੇ ਸਾਹ ਸੂਤ ਲਏ ਸਨ। ੧੮੭੨ ਦੇ ਆਰੰਭ ਵਿੱਚ ਜੇਲ੍ਹ ਦੇ ਸੁਪਰਡੈਂਟ ਜਨਰਲ ਸਟੂਅਟਵਾਟ ਨੇ ਉਸ ਵੇਲੇ ਦੇ ਵਾਇਸਰਾਏ ਲਾਰਡ ਮੇਉਂ ਨੂੰ ਆਪਣੀ ਕਾਰਗੁਜ਼ਾਰੀ ਦਿਖਾਉਣ ਲਈ ਅੰਡੇਮਾਨ ਆਉਣ ਲਈ ਬੇਨਤੀ ਕੀਤੀ ਸੀ। ਸ਼ੇਰ ਅਲੀ ਭਾਵੇਂ ਇੱਕ ਇਖ਼ਲਾਕੀ ਕੈਦੀ ਸੀ, ਪਰ ਉਸ ਉਤੇ ਵਹਾਬੀ ਲਹਿਰ ਦਾ ਗਹਿਰਾ ਅਸਰ ਹੋ ਚੁੱਕਾ ਸੀ। ਸ਼ਾਮ ਵੇਲੇ ਕੁਦਰਤੀ ਨਜ਼ਾਰਿਆਂ ਦਾ ਆਨੰਦ ਮਾਣਦਾ ਹੋਇਆ ਲਾਰਡ ਮੇਉਂ ਡੁੱਬਦੇ ਸੂਰਜ ਦੇ ਸਮੁੰਦਰੀ ਪਾਣੀ ਵਿੱਚ ਪਏ ਪਛਾਵੇਂ ਨੂੰ ਦੇਖਣ ਦੀ ਤ੍ਰਿਸ਼ਨਾ ਪੂਰੀ ਕਰਕੇ ਥੱਲੇ ਉਤਰ ਰਿਹਾ ਸੀ ਤਾਂ ਦੂਜੇ ਪਾਸੇ ਕੁਦਰਤ ਉਸ ਦੀ ਮੌਤ ਦਾ ਜਾਲ ਵਿਛਾ ਰਹੀ ਸੀ। ਜਿਉਂ ਹੀ ਲਾਰਡ ਮੇਉਂ ਜਹਾਜ਼ ਵਿੱਚ ਬੈਠਣ ਲਈ ਅੱਗੇ ਹੋਇਆ ਤਾਂ ਸ਼ੇਰ ਅਲੀ ਨੇ ਭੁੱਖੇ ਸ਼ੇਰ ਵਾਂਗ ਇੱਕੋ ਵਾਰ ਨਾਲ ਬਾਵਜੂਦ ੧੬ ਗਾਰਡਾਂ ਦੇ ਘੇਰੇ ਵਿੱਚ ਵਾਇਸਰਾਏ ਨੂੰ ਮੁੜ ਉਠਣ ਜੋਗਾ ਨਹੀਂ ਛੱਡਿਆ। ਅਗਲੇ ਦਿਨ ਸ਼ੇਰ ਅਲੀ ਨੂੰ ਫਾਂਸੀ 'ਤੇ ਲਟਕਾ ਦਿੱਤਾ ਗਿਆ ਸੀ। ਅਲੀਪੁਰ (ਕਲਕੱਤਾ) ਬੰਬ ਕੇਸ ਦੇ ਸਬੰਧ ਵਿੱਚ "ਅਨੁਸ਼ੀਲਨ ਸੰਮਤੀ" ਦੇ ਬਹੁਤ ਸਾਰੇ ਕ੍ਰਾਂਤੀਕਾਰੀਆਂ ਨੂੰ ਫੜਿਆ ਗਿਆ ਸੀ ਜਿਨ੍ਹਾਂ ਵਿਚੋਂ ਅਰਬਿੰਦੂ ਘੋਸ਼, ਉਪੇਂਦਰ ਕੁਮਾਰ ਤੇ ਵਰਿੰਦਰ ਕੁਮਾਰ ੧੯੦੮ ਵਿੱਚ ਗ੍ਰਿਫਤਾਰ ਕੀਤੇ ਜਾ ਚੁੱਕੇ ਸਨ। ਅਰਵਿੰਦਰ ਤੇ ਬਾਬੂ ਉਪੇਂਦਰ ਨੂੰ ਪੂਰੇ ੧੨ ਸਾਲ ਦੀ ਸਜ਼ਾ ਸੁਣਾ ਕੇ ਕਾਲੇ ਪਾਣੀ ਜਲਾਵਤਨ ਕੀਤਾ ਗਿਆ ਸੀ। ੧੯੦੯ ਵਾਲੇ ਜਲਾਵਤਨੀ ਜਥੇ ਦੇ ਇਹ ਪਲੇਠੇ ਮੈਂਬਰ ਸਨ ਜਿਹੜੇ ਨਵੀਂ ਬਣੀ ਸੈਲੂਲਰ ਜੇਲ੍ਹ ਦੇ ਮਹਿਮਾਨ ਬਣਾ ਕੇ ਕਾਲੇ ਪਾਣੀ ਪੁਚਾਏ ਗਏ ਸਨ। ਇਨਾਂ ਉਪਰ ਤਸ਼ੱਦਦ ਲਈ ਉਹ ਸਾਰੇ ਢੰਗ ਇਸਤੇਮਾਲ ਕੀਤੇ ਜਾਂਦੇ ਸਨ, ਜਿਨ੍ਹਾਂ ਕਾਰਨ ਕਾਲਾ ਪਾਣੀ ਬਦਨਾਮੀ ਖੱਟ ਚੁੱਕਾ ਸੀ।

ਅਲਾਹਾਬਾਦ ਤੋਂ ਹਫਤੇਵਾਰ ਛਪਦੇ 'ਸਵਰਾਜ' ਦੇ ਸੰਪਾਦਕਾਂ ਰਾਇਜ਼ਾਦਾ ਸ਼ਾਂਤੀ ਨਰਾਇਣ ਭਟਨਾਗਰ, ਮੋਤੀ ਲਾਲ ਹਰਿਆਣਾ, ਬਾਬੂ ਰਾਮ ਹਰੀ ਗੁਰਦਾਸਪੁਰ, ਨੰਦ ਗੋਪਾਲ ਚੋਪੜਾ ਦੇਹਰਾਦੂਨ ਤੇ ਲੱਧਾ ਰਾਮ ਨੂੰ ਕਰਮਵਾਰ ੧੦ ਸਾਲ, ੨੧ ਸਾਲ, ੩੦ ਸਾਲ, ੩੦ ਸਾਲ ਦੀਆਂ ਸਜ਼ਾਵਾਂ ਦੇ ਕੇ ਅੰਡੇਮਾਨ ਭੇਜ ਦਿੱਤਾ ਸੀ। ਖਾਂਦੇ ਪੀਂਦੇ ਘਰਾਂ ਵਿੱਚੋਂ ਗਏ ਇਨਾਂ ਦੇਸ਼ ਭਗਤਾਂ ਨੇ ਆਪਣੇ ਜਲੌਅ ਨੂੰ ਆਂਚ ਨਹੀਂ ਸੀ ਆਉਣ ਦਿੱਤੀ। ਇਨ੍ਹਾਂ ਜੇਲ੍ਹ ਦੀਆਂ ਮੁਸ਼ੱਕਤਾਂ ਤਾਂ ਕੀਤੀਆਂ ਪਰ ਜ਼ਾਲਮ ਅਧਿਕਾਰੀਆਂ ਦੀ ਮਰਜ਼ੀ ਅਨੁਸਾਰ

ਨਹੀਂ, ਆਪਣੀ ਮਨ-ਮਰਜ਼ੀ ਨਾਲ। ਜੇਲ੍ਹ ਦੇ ਇਹ ਪਹਿਲੇ ਅਜਿਹੇ ਕੈਦੀ ਸਨ ਜਿਨ੍ਹਾਂ ਜੇਲ ਅਧਿਕਾਰੀਆਂ ਨੂੰ ਹੱਥਾਂ ਪੈਰਾਂ ਦੀ ਪਾਈ ਰੱਖੀ। ਜੇਲ੍ਹਰ ਬੈਰੀ ਤੇ ਸੁਪਰਡੈਂਟ ਮਰੇ ਦੀ ਹੈਂਕੜ ਇਨ੍ਹਾਂ ਨੇ ਤਿੰਨ ਸਫ਼ਲ ਹੜਤਾਲਾਂ ਕਰਕੇ ਭੰਨ ਦਿੱਤੀ ਸੀ ਅਤੇ ਅੰਗਰੇਜ਼ੀ ਸਰਕਾਰ ਨੂੰ ਜੇਲ੍ਹ ਵਿੱਚ ਕੀਤੇ ਜਾਂਦੇ ਅਣਮਨੁੱਖੀ ਤਸ਼ੱਦਦਾਂ ਦੀ ਪੜਤਾਲ ਕਰਾਉਣ ਲਈ ਕਮਿਸ਼ਨ ਨਿਯੁਕਤ ਕਰਨ ਲਈ ਮਜਬੂਰ ਹੋਣਾ ਪਿਆ ਸੀ।

ਨੰਦ ਗੋਪਾਲ ਨੂੰ ਕੋਹਲੂ ਗੇੜਨ ਦਾ ਹੁਕਮ ਦਿੱਤਾ ਗਿਆ ਤਾਂ ਕੋਹਲੂ ਦੀ ਪੈੜ ਵਿੱਚ ਪੈਰ ਰੱਖਦਿਆਂ ਹੀ ਕਹਿ ਦਿੱਤਾ ਸੀ "ਛੇਤੀ ਛੇਤੀ ਮੈਂ ਕੋਹਲੂ ਨਹੀਂ ਗੇੜ ਸਕਦਾ, ਮੈਂ ਪਸ਼ੂ ਨਹੀਂ ਹਾਂ...., 'ਜਨਾਬ ਅਲੀ' -ਸਰਕਾਰ ਨੇ ੧੦ ਤੋਂ ੧੨ ਵਜੇ ਤੱਕ ਰੋਟੀ ਖਾਣ ਅਤੇ ਆਰਾਮ ਕਰਨ ਦਾ ਵਕਤ ਨਿਯਤ ਕੀਤਾ ਹੋਇਆ ਹੈ—ਮੈਂ ਸਰਕਾਰ ਦੇ ਹੁਕਮਾਂ ਦੀ ਦਿਲੋਂ ਪਾਲਣਾ ਕਰਨੀ ਚਾਹੁੰਦਾ ਹਾਂ ਪਰ ਮੈਂ ਇਹ ਵੀ ਦੇਖ ਰਿਹਾ ਹਾਂ ਕਿ ਕੀ ਤੁਸੀਂ ਵੀ ਸਰਕਾਰ ਦੇ ਹੁਕਮਾਂ ਦੀ ਪਾਲਣਾ ਕਰਦੇ ਹੋ ਜਾਂ ਨਹੀਂ?

ਨੰਦ ਗੋਪਾਲ ਸ਼ਰਤਾਂ ਤੋਂ ਬੇਪ੍ਰਵਾਹ ਸੀ ਜਦੋਂ ਪੁੱਛਿਆ ਜਾਂਦਾ, ਤੇਲ ਘੱਟ ਕਿਉਂ ਕੱਢਿਆ? ਉਹਦਾ ਜਵਾਬ ਹੁੰਦਾ "ਮੈਨੂੰ ਕੀ ਪਤਾ ਕਿਉਂ ਘੱਟ ਹੈ, ਖਾਣ ਪੀਣ ਲਈ ਛੇ ਪੈਸੇ ਦੀ ਰੋਟੀ ਤੇ ਤੇਲ ਕਢਾਉਂਦੇ ਹੋ ਪੰਦਰਾਂ ਸੇਰ। ਆਦਮੀ ਹਾਂ, ਬੈਲ ਨਹੀਂ। ਜੋ ਸਾਰਾ ਦਿਨ ਕੋਹਲੂ ਗੇੜਾਂ....।" ਅਧਿਕਾਰੀਆਂ ਨੇ ਆਖਰ ਨੰਦ ਗੋਪਾਲ ਤੋਂ ਖਹਿੜਾ ਛੁਡਾਉਣ ਲਈ ਕਿਹਾ ਕਿ ਉਹ ਚਾਰ ਦਿਨ ਕੋਹਲੂ ਗੇੜ ਦੇਵੇ ਤਾਂ ਅੱਗੋ ਕੋਹਲੂ ਗੇੜਨ ਤੋਂ ਹਟਾ ਦਿੱਤਾ ਜਾਵੇਗਾ। ਨੰਦ ਗੋਪਾਲ ਨੇ ਅਜਿਹਾ ਕਰਕੇ ਕੋਹਲੂ ਤੋਂ ਖਹਿੜਾ ਛੁਡਾ ਲਿਆ ਸੀ।

ਦੂਜੇ ਪਾਸੇ ਅਭਿਨਾਸ਼ ਚੰਦਰ ਕੋਹਲੂ ਗੇੜਦਾ-ਗੇੜਦਾ ਅੱਧ-ਮੋਇਆ ਹੁੰਦਾ ਜਾ ਰਿਹਾ ਸੀ। ਕੋਹਲੂ ਗੇੜਦਿਆਂ ਉਹਦੇ ਹੱਥ ਪੈਰ ਸੁੰਨ ਹੋ ਜਾਂਦੇ। ਇੰਦੂ ਭੂਸ਼ਨ ਤਕੜਾ ਸੀ ਤੇ ਚੋਰੀ ਛੁਪੇ ਅਭਿਨਾਸ਼ ਦੀ ਮੱਦਦ ਕਰ ਦਿਆ ਕਰਦਾ ਸੀ।

ਸਰ ਰੇਜੰਡ ਕਰੈਡਕ ਨੇ ੧੯੧੩ ਨੂੰ ਜੇਲ ਦਾ ਦੌਰਾ ਕੀਤਾ ਤਾਂ ਨੰਦ ਗੋਪਾਲ ਨੇ ਜੇਲ ਅਧਿਕਾਰੀਆਂ ਵਲੋਂ ਕੀਤੇ ਜਾਂਦੇ ਗ਼ੈਰ ਕਾਨੂੰਨੀ ਤੇ ਅਣਮਨੁੱਖੀ ਅੱਤਿਆਚਾਰਾਂ ਦਾ ਖ਼ੁਲਾਸਾ ਉਸ ਅੱਗੇ ਕੀਤਾ ਸੀ।

ਅਸਹਿ ਸਖ਼ਤੀਆਂ ਤੋਂ ਤੰਗ ਆ ਕੇ ਕਈ ਕੈਦੀਆਂ ਨੇ ਫਰਾਰ ਹੋਣ ਦੀ ਕੋਸ਼ਿਸ਼ ਵਿੱਚ ਜਾਨਾਂ ਗੁਆ ਲਈਆਂ ਸਨ, ਸਮੁੰਦਰ ਦੇ ਪਾਣੀਆਂ ਵਿੱਚ ਡੁੱਬ ਗਏ ਸਨ। ਜੇਲ ਤੋਂ ਬਾਹਰ ਹਸਪਤਾਲ ਸਨ। ਅੰਡੇਮਾਨ ਦਾ ਪੌਣਪਾਣੀ ਮਨੁੱਖੀ ਸਿਹਤ ਲਈ ਅਤਿ ਖ਼ਤਰਨਾਕ ਸੀ। ਬਾਬਾ ਵਸਾਖਾ ਸਿੰਘ ਜੀ ਕਾਲੇ ਪਾਣੀ ਦੀ ਨਕਸ਼ਾ ਆਪਣੀ ਕਵਿਤਾ ਵਿੱਚ ਬਿਆਨ ਕਰਦੇ ਹਨ-

*ਕਾਲੇ ਪਾਣੀ ਦੀ ਆਬੋ ਹਵਾ ਗੰਦੀ,*
*ਹੋ ਜਾਂਵਦਾ ਬਹੁਤ ਹੈ ਲਿਫ਼ ਉਥੇ।*
*ਖਾਂਸੀ ਆਣ ਬੁਖ਼ਾਰ ਹੈ ਜ਼ੋਰ ਪਾਉਂਦਾ,*
*ਹੋ ਜਾਂਦੀ ਹੈ ਵੀਰੋ ਤਪਦਿਕ ਉੱਥੇ*
*ਜਲ ਪੀਣ ਨੂੰ ਵਰਖਾ ਦਾ ਮਿਲੇ ਉਥੇ,*
*ਕੈਦੀ ਹੋ ਰਹੇ ਹੈਨ ਜੀ ਡਿਕ ਉਥੇ*
*ਹਿੰਦੀ ਵੀਰਾਂ ਨੂੰ ਮੁਲਖੋਂ ਲਿਜਾ ਕਰਕੇ,*
*ਵਿੱਚ ਨਰਕ ਦੇ ਰਹੇ ਨੇ ਸਿੱਟ ਉਥੇ।*

ਮਲੇਰੀਆ, ਦਸਤ ਤੇ ਤਪਦਿਕ ਜਿਹੇ ਰੋਗ ਕੈਦੀਆਂ ਨੂੰ ਹੋਏ ਹੀ ਰਹਿੰਦੇ ਸਨ। ਜੰਗਲ ਵਿੱਚ ਬੀਮਾਰ ਹੋਣ ਵਾਲੇ ਕੈਦੀ ਨੂੰ ਦੱਸ-ਦੱਸ ਮੀਲ ਦੀ ਦੂਰੀ ਤੋਂ ਤੋਰ ਕੇ ਲਿਆਇਆ ਜਾਂਦਾ ਸੀ। ਇਕ ਬੀਮਾਰ, ਸਿਰ ਉੱਤੇ ਬਿਸਤਰਾ, ਪੈਰਾਂ ਵਿੱਚ ਬੇੜੀ। ਇਸ ਗੁਰਬੱਤ ਨੂੰ ਉਹੋ ਹੀ ਜਾਣ ਸਕਦਾ ਸੀ ਜਿਸ ਨਾਲ ਬਣੀ ਹੁੰਦੀ। ਹਨੇਰ ਕੋਠੜੀ ਵਿੱਚ ਟੱਟੀ ਪਿਸ਼ਾਬ ਲਈ ਕੁੱਜਾ ਰਖਿਆ ਹੁੰਦਾ ਸੀ। ਦਸਤ ਵਾਲਾ ਬੀਮਾਰ ਕੈਦੀ ਵਿਚਾਰਾ ਤੜਫ਼ ਤੜਫ ਕੇ ਮੌਤ ਦੀਆਂ ਘੜੀਆਂ ਦੀ ਗਿਣਤੀ ਵਿੱਚ ਉਲਝਿਆ ਰਹਿੰਦਾ ਸੀ।

ਬਰਸਾਤੀ ਮੌਸਮ ਦੀ ਸਿੱਲ ਵਿੱਚ ਪੈਦਾ ਹੋਏ ਕੀਟਾਣੂ, ਕਾਲੇ ਬਿੱਛੂ, ਸੱਪ, ਸਪੋਲੀਏ ਤੇ ਮੱਖੀ ਜਿੱਡੇ ਮੱਛਰਾਂ ਦੀ ਭਰਮਾਰ ਦੇਸ਼ ਭਗਤਾਂ ਦੁਆਲੇ ਇਉਂ ਹੁੰਦੀ ਜਿਵੇਂ ਉਹ ਪਹਿਰਦਾਰੀ ਵਿੱਚ ਲੱਗੇ ਹੋਏ ਹੋਣ। ਬਰਸਾਤ ਦੇ ਦਿਨਾਂ ਵਿੱਚ ਜੰਗਲ ਕੱਟਦਿਆਂ ਤੇ ਇੱਟਾਂ ਦੀ ਪਥੇਰ ਸਮੇਂ ਜੋਕਾਂ ਆਮ ਚੰਬੜ ਜਾਂਦੀਆਂ ਸਨ। ਕੈਦੀ ਜੋਕਾਂ ਲਾਹੁਣ ਲਗਦਾ ਤਾਂ ਪੇਟੀ ਮਾਸਟਰ ਤਾੜਨਾ ਕਰਦਾ, "ਜੋਕਾਂ ਲਾਹੁਣ ਦਾ ਵਕਤ ਨਹੀਂ, ਕੰਮ ਮੁਕਾ ਕੇ ਲਾਹੀ ਜਾਇਉ....।" ਮੁਸ਼ਕੱਤ ਕਰਦਿਆਂ ਪੱਤੇ ਉੱਤੇ ਚੌਲ ਤੇ ਦਾਲ ਪਾ ਕੇ ਦਿੱਤੇ ਜਾਂਦੇ, ਬਰਸਾਤ ਦੇ ਦਿਨਾਂ ਵਿੱਚ ਉਹ ਥੱਲੇ ਚੋਅ ਜਾਂਦੇ। ਖ਼ੁਰਾਕ ਵਿੱਚ ਕੈਦੀਆਂ ਨੂੰ ਰੰਗੂਨ ਦੇ ਮੋਟੇ ਚੌਲ, ਗਲੇ ਸੜੇ ਆਲੂ, ਉਬਾਲਿਆ ਘਾਹਫੂਸ, ਰੋੜਾਂ ਵਾਲੀ ਦਾਲ ਤੇ ਸੁੰਡੀਆਂ ਵਾਲੇ ਆਟੇ ਦੀਆਂ ਰੋਟੀਆਂ ਹੁੰਦੀਆਂ ਸਨ। ਜ਼ਰਾ ਜਿੰਨੀ ਮੁਸ਼ੱਕਤ ਘੱਟ ਹੋਣ ਤੇ

ਅੱਧੀ ਖ਼ੁਰਾਕ ਦੀ ਸਜ਼ਾ ਦਿੱਤੀ ਜਾਂਦੀ ਸੀ ਨਾਲ ਪਾਣੀ ਵੀ ਅੱਧਾ। ਗਰਮੀ ਦੇ ਦਿਨਾਂ ਵਿਚ ਦੇਸ਼ ਭਗਤਾਂ ਨੂੰ ਢਿੱਡ ਵਿੱਚ ਮੁੱਕੀਆਂ ਦੇ ਕੇ ਹੀ ਗੁਜ਼ਾਰਾ ਕਰਨਾ ਪੈਂਦਾ ਸੀ।

ਬਾਬਾ ਗੁਰਮੁਖ ਸਿੰਘ ਜੀ ਲਿਖਦੇ ਹਨ, "ਜੇਲ੍ਹਾਂ ਵਿੱਚ ਸਿੱਖਾਂ ਲਈ ਮਿੱਠੇ ਪਾਣੀ (ਪੀਣ ਵਾਲਾ) ਦੀ ਖਾਸ ਤੰਗੀ ਸੀ। ਪੀਣ ਵਾਲਾ ਪਾਣੀ ਮਿਣਵਾਂ ਮਿਲਦਾ ਸੀ ਤੇ ਬਾਕੀ ਸਮੁੰਦਰ ਦਾ ਖਾਰਾ ਪਾਣੀ ਵਰਤਣ ਲਈ ਹੁੰਦਾ ਸੀ। ਇਸਨੂੰ ਦੂਰ ਕਰਨ ਲਈ ਸਾਨੂੰ ਬੜੀ ਸਖ਼ਤ ਲੜਾਈ ਦੇਣੀ ਪਈ। ਨਤੀਜੇ ਵਜੋਂ ਭਾਈ ਭਾਨ ਸਿੰਘ ਸਮੇਤ, ਭਾਈ ਕੇਹਰ ਸਿੰਘ ਮਰਹਾਣਾ ਤੇ ਬਾਬੂ ਅਮਰ ਸਿੰਘ ਇੰਜਨੀਅਰ ਨੂੰ ਵੱਖ-ਵੱਖ ਪਿੰਜਰਿਆਂ ਵਿੱਚ ਸਾਲਾਂ ਬੱਧੀ ਬੰਦੀਵਾਨ ਕਰਕੇ ਰੱਖਿਆ ਗਿਆ ਸੀ। ਪਰ ਉਨ੍ਹਾਂ ਦੇ ਇਸ ਘੋਲ ਨੇ ਹਕੂਮਤ ਨੂੰ ਮਜਬੂਰ ਕਰ ਦਿੱਤਾ ਸੀ ਕਿ ਹੁਣ ਸਿੱਖਾਂ ਨੂੰ ਖਾਸ ਤੌਰ 'ਤੇ ਦੂਜਿਆਂ ਨੂੰ ਆਮ ਤੌਰ 'ਤੇ ਖੁੱਲ੍ਹਾ ਮਿੱਠਾ ਪਾਣੀ ਦੇਵੇ ਤਾਂ ਕਿ ਉਹ ਆਪਣੇ ਕੇਸ ਆਦਿ ਧੋ ਨਿਖ਼ਾਰ ਸਕਣ।"

ਇੰਦੂਭੂਸ਼ਨ ਮਜ਼ਬੂਤ ਜਿਸਮ ਦਾ ਗਭਰੂ ਗ੍ਰੈਜੂਏਟ ਸੀ। ਉਸਨੇ ਸਖ਼ਤ ਤੋਂ ਸਖ਼ਤ ਮੁਸ਼ੱਕਤ ਕਰਦਿਆਂ ਕਦੇ ਸੀਅ ਤੱਕ ਨਾ ਕੀਤੀ। ਉਸਨੂੰ ਸਿਰਫ਼ ਇਹ ਗੱਲ ਹੀ ਆਰੇ ਵਾਂਗ ਚੀਰ ਜਾਂਦੀ ਸੀ, ਜਦੋਂ ਕੋਈ ਅਧਿਕਾਰੀ ਤੇ ਲੰਬੜਦਾਰ ਗੰਦੀਆਂ ਗਾਲਾਂ ਬਿਨਾਂ ਵਜਾਹ ਕੱਢਦੇ ਰਹਿੰਦੇ। ਇੰਦੂ ਭੂਸ਼ਨ ਇਹ ਸਭ ਕੁਝ ਨਹੀਂ ਸਹਾਰ ਸਕਦਾ ਸੀ। ਉਹਨੇ ਗਾਲਾਂ ਸੁਨਣ ਨਾਲੋਂ ਮਰ ਜਾਣਾ ਚੰਗਾ ਸਮਝਿਆ। ਇੱਕ ਦਿਨ ਗਲ ਦੇ ਕੱਪੜਿਆਂ ਦੀ ਰੱਸੀ ਵੱਟ ਕੇ ਕੋਠੜੀ ਦੀ ਉਪਰਲੀ ਸੀਖ਼ ਨਾਲ ਲਟਕ ਕੇ ਆਪਣਾ ਨਿਸ਼ਚਾ ਸੱਚਾ ਕਰ ਦਿਖਾਇਆ ਸੀ "ਗਾਲਾਂ ਨਾਲੋਂ ਮਰ ਜਾਣਾ ਚੰਗਾ ਹੈ।"

ਉਲਾਸਕਰ ਦੱਤ ਬੰਗਾਲ ਦਾ ਸੁਨੱਖਾ ਕ੍ਰਾਂਤੀਕਾਰੀ ਨੌਜਵਾਨ ਸੀ। ਉਲਾਸਕਰ ਦੱਤ ਨੂੰ ਜੇਲ੍ਹ ਤੋਂ ਬਾਹਰ ਇੱਟਾਂ ਪੱਥਣ ਦੀ ਮੁਸ਼ੱਕਤ ਦਿੱਤੀ ਗਈ। ਉਹ ਧੁੱਪ ਵਿੱਚ ਇੱਟਾਂ ਪੱਥਣ ਕਾਰਨ ਨਿਢਾਲ ਹੋ ਗਿਆ ਸੀ। ਡਾਕਟਰ ਨੇ ਕੰਮ ਨਾ ਕਰਨ ਦੀ ਹਦਾਇਤ ਕੀਤੀ, ਪਰ ਗੋਰਾ ਉਵਰਸੀਅਰ ਕਾਲੇ ਡਾਕਟਰ ਦੀ ਕੀ ਪ੍ਰਵਾਹ ਕਰਦਾ ਸੀ, ਦੱਤ ਨੂੰ ਪਥੇਰ ਤੇ ਲਾਈ ਰੱਖਿਆ। ਆਖਰ ਉਹ ਕੰਮ ਕਰਨ ਤੋਂ ਇਨਕਾਰੀ ਹੋ ਗਿਆ। ਹੁਕਮ ਅਦੂਲੀ ਦੇ ਜੁਰਮ ਬਦਲੇ ਡੰਡਾ ਬੇੜੀ ਲਾ ਕੇ ਹਫਤੇ ਭਰ ਖੜਾ ਕਰੀ ਰੱਖਿਆ। ਉਹ ਖੜਾ-ਖੜਾ ਬੇਹੋਸ਼ ਹੋ ਕੇ ਜ਼ਮੀਨ ਉੱਤੇ ਡਿੱਗ ਪਿਆ ਸੀ ਉਸ ਵਕਤ ਉਹ ਤੇਜ਼ ਬੁਖ਼ਾਰ ਨਾਲ ਪੀੜਤ ਸੀ। ਬੇਹੋਸ਼ੀ ਦੀ ਹਾਲਤ ਵਿੱਚ ਹਸਪਤਾਲ ਪੁਚਾਇਆ ਗਿਆ। ਜਿਸ ਬੰਗਾਲੀ ਨੌਜਵਾਨ ਨੇ ਦੁਰਗਾ ਮਾਤਾ ਦੀ ਮੂਰਤੀ ਅੱਗੇ ਖੜਕੇ ਕਸਮ ਖਾਧੀ ਸੀ "ਹੇ ਭਾਰਤ ਮਾਤਾ ਤੈਨੂੰ ਗੁਲਾਮੀ ਤੋਂ ਮੁਕਤ ਕਰਾਉਣ ਲਈ ਆਖ਼ਰੀ ਸਵਾਸ ਤੱਕ ਲੜਦਾ ਰਹਾਂਗਾ।" ਹੁਣ ਉਹ ਕਾਲੇ ਪਾਣੀ ਦੀ ਜੇਲ੍ਹ ਅੰਦਰ ਪਾਗਲ ਹੋ ਚੁੱਕਾ ਸੀ। ਪਿਛੋਂ ਮਦਰਾਸ ਦੇ ਪਾਗਲਖਾਨੇ ਵਿੱਚ ਭੇਜ ਦਿੱਤਾ ਗਿਆ ਸੀ।

ਵੀਹਵੀਂ ਸਦੀ ਦੇ ਦੂਜੇ ਦਹਾਕੇ ਦੇ ਸ਼ੁਰੂ ਵਿੱਚ ਬਾਬਾ ਜਵਾਲਾ ਸਿੰਘ ਅਮਰੀਕਾ ਵਿੱਚ ਖੇਤੀ ਕਰਨ ਲਈ ਮਾਹਰ ਮੰਨਿਆਂ ਜਾਂਦਾ ਪੰਜਾਬੀ ਸੀ। ਉਹ ਦੁਨੀਆਂ ਭਰ ਵਿੱਚ "ਆਲੂਆਂ ਦਾ ਬਾਦਸ਼ਾਹ" ਦੇ ਨਾਂਅ ਨਾਲ ਮਸ਼ਹੂਰ ਸੀ। ਉਹ ਗ਼ਦਰ ਲਹਿਰ ਦੇ ਮੋਢੀਆਂ ਵਿਚੋਂ ਵੀ ਇਕ ਸੀ। ਪਹਿਲੇ ਲਾਹੌਰ ਕਾਨਸਪੀਰੇਸੀ ਕੇਸ ੧੯੧੫ ਵਿੱਚ ਫਾਂਸੀ ਦੀ ਸਜ਼ਾ ਸੁਣਾਈ ਗਈ ਤੇ ਪਿਛੋਂ ਉਮਰ ਕੈਦ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ ਸੀ। ਕਾਲੇ ਪਾਣੀ ਪੁੱਜਣ ਤੋਂ ਪਹਿਲੋਂ ਲਾਹੌਰ ਸੈਂਟਰ ਜ਼ੇਲ੍ਹ ਵਿੱਚ ੩੦ ਬੈਂਤਾਂ ਦੀ ਸਜ਼ਾ ਵੀ ਕਬੂਲ ਕੀਤੀ ਸੀ। ਆਲੂਆਂ ਦਾ ਬਾਦਸ਼ਾਹ ਕਹਾਉਣ ਵਾਲਾ ਮਹਾਨ ਦੇਸ਼ ਭਗਤ ਹੁਣ ਕਾਲੇ ਪਾਣੀ ਜੇਲ੍ਹ ਵਿੱਚ ਮੁੱਠੀ ਭਰ ਉਬਲੇ ਚੌਲ ਤੇ ਪਿੱਛ ਨਾਲ ਦਿਨ ਕਟੀ ਕਰ ਰਿਹਾ ਸੀ।

ਕਾਲੇ ਪਾਣੀਆਂ ਦੇ ਅਧਿਕਾਰੀਆਂ ਦੀਆਂ ਕਰਤੂਤਾਂ ਦਾ ਗ਼ਦਰ ਪਾਰਟੀ ਦੇ ਦੇਸ਼ ਭਗਤਾਂ ਨੂੰ ਅੰਡੇਮਾਨ ਪਹੁੰਚਣ ਤੋਂ ਪਹਿਲੋਂ ਚੰਗੀ ਤਰ੍ਹਾਂ ਪਤਾ ਲੱਗ ਚੁੱਕਾ ਸੀ। ਉਹਨਾਂ ਪ੍ਰਣ ਕਰ ਲਿਆ ਕਿ ਜਿਸ ਕੰਮ ਨੂੰ ਜ਼ਮੀਰ ਨਾ ਮੰਨੇ, ਨਹੀਂ ਕੀਤਾ ਜਾਵੇਗਾ। ਬਾਬਾ ਭਗਤ ਸਿੰਘ ਬਿਲਗਾ ਜੀ ਆਪਣੀ ਕਿਤਾਬ ਅਣਫੋਲੇ ਵਰਕੇ ਵਿੱਚ ਲਿਖਦੇ ਹਨ "ਪਹਿਲੇ ਗਦਰ ਸਾਜ਼ਿਸ਼ ਕੇਸ ਦੇ ਖ਼ਤਮ ਹੋਣ 'ਤੇ ੧੭ ਗਦਰੀ ਕੈਦੀ ਇਕ ਹਫਤਾ ਅਲੀਪੁਰ (ਕਲਕੱਤਾ) ਜੇਲ ਵਿੱਚ ਰੱਖਣ ਤੋਂ ਬਾਦ ਅੰਡੇਮਾਨ ਜੇਲ੍ਹ ਵਿੱਚ ਭੇਜ ਦਿੱਤੇ ਸਨ। ਮਹਾਰਾਜਾ ਨਾਮੀ ਜਹਾਜ਼ ਰਾਹੀਂ ਉਹ ੧੦ ਦਸੰਬਰ ੧੯੧੫ ਨੂੰ ਪੋਰਟ ਬਲੇਅਰ ਪਹੁੰਚ ਗਏ ਸਨ। ਗਦਰੀਆਂ ਦਾ ਦੂਜਾ ਜੱਥਾ ਡੇਢ ਮਹੀਨੇ ਬਾਅਦ ਕਾਲੇ ਪਾਣੀ ਜੇਲ੍ਹ ਵਿੱਚ ਪੁੱਜਾ। ਬਰਮਾ ਸਾਜ਼ਿਸ਼ ਕੇਸ ਦੇ ਗ਼ਦਰੀ ਵੀ ਏਥੇ ਲਿਆਂਦੇ ਗਏ, ੨੩ਵੇਂ ਰਸਾਲੇ ਦੇ ਬਾਗੀ ਫੌਜੀ, ਬਰਮਾ ਅਤੇ ਸਿੰਘਾਪੁਰ ਦੇ ਹਿੰਦੁਸਤਾਨੀ ਫੌਜੀ ਵੀ ਕਾਲੇਪਾਣੀ ਭੇਜ ਦਿੱਤੇ ਗਏ। ਬੰਗਾਲ ਦੇ ਇਨਕਲਾਬੀ ਤੇ ਵੀਰ ਸਾਵਰਕਰ ਪਹਿਲੋਂ ਹੀ ਏਥੇ ਸਨ।"

ਭਾਈ ਪ੍ਰਮਾਨੰਦ ਝਾਂਸੀ ਹੱਸਮੁੱਖ ਦੇਸ਼ ਭਗਤ ਸੀ ਤੇ ਉਹ ਜੋਸ਼ੀਲਾ ਵੀ ਅੱਤ ਦਾ ਸੀ। ਉਹਦਾ ਇਹ ਕਹਿਣਾ ਸੀ "ਅਸੀਂ ਰਾਜਸੀ ਕੈਦੀ ਹਾਂ, ਫਰੰਗੀ ਸਾਮਰਾਜ ਵਿਰੁੱਧ ਲੜੇ ਹਾਂ। ਸਾਡੇ ਨਾਲ ਜੰਗੀ ਕੈਦੀਆਂ ਵਾਲਾ ਸਲੂਕ ਹੋਵੇ। ਅਸੀਂ ਬੈਲਾਂ ਦੀ ਥਾਂ ਕਿਉਂ ਜੁਟੀਏ?"

ਪ੍ਰਮਾਨੰਦ ਨੂੰ ਮਿਸਟਰ ਬੈਰੀ ਜੇਲ੍ਹਰ ਦੇ ਪੇਸ਼ ਕੀਤਾ ਗਿਆ। ਬੈਰੀ ਬੜਾ ਬੇਰਹਿਮ, ਕਮੀਨਾ ਤੇ ਸਾਜਸ਼ੀ ਸੀ। ਸੈਲੂਲਰ ਜੇਲ੍ਹ ਦੇ ਖ਼ੌਫ਼ਨਾਕ ਦ੍ਰਿਸ਼ ਦੀ ਭਿਆਨਕ ਤਸਵੀਰ, ਮਿਸਟਰ ਬੈਰੀ ਦੇ ਮੂੰਹੋਂ ਨਿਕਲੇ ਕੁਬੋਲ ਸਨ। ਜਦੋਂ ਵੀ ਕੈਦੀ ਇਥੇ ਲਿਆਇਆ ਜਾਂਦਾ ਤਾਂ ਕੜਕਵੀਂ ਆਵਾਜ਼ ਵਿੱਚ ਲਲਕਾਰ ਕੇ ਆਖਦਾ,"ਇਥੇ ਦਾ ਰੱਬ ਉਹ ਹੈ ਤੇ ਉਸਦੇ ਹੁਕਮ ਦੀ ਉਲੰਘਣਾ ਮੌਤ ਹੈ.....।"

ਪਰਮਾਨੰਦ ਜਦੋਂ ਬੈਰੀ ਅੱਗੇ ਪੇਸ਼ ਕੀਤਾ ਤਾਂ ਉਹ ਅੱਗੋਂ ਝੋਟੇ ਵਾਂਗ ਫੂੰਕਾਰੇ ਮਾਰ ਰਿਹਾ ਸੀ। ਦੇਖਦਿਆਂ ਸਾਰ ਹੀ ਉਹ ਪ੍ਰਮਾ ਨੰਦ ਨੂੰ ਗਾਲੀਆਂ ਦੀ ਬੁਛਾੜ ਨਾਲ ਮੁਖਾਤਬ ਹੋਇਆ। ਜਦੋਂ ਜੇਲ੍ਹਰ ਝਾਂਸੀ ਉਪਰ ਝਪਟਿਆ ਤਾਂ ਪਰਮਾਨੰਦ ਨੇ ਪਹਿਲੋਂ ਹੀ ਉਸਨੂੰ ਦਬੋਚ ਲਿਆ ਤੇ ਪੂਰੇ ਜ਼ੋਰ ਨਾਲ ਉਹਦੀ ਗੋਗੜ 'ਤੇ ਲੱਤ ਮਾਰਕੇ ਉਹਨੂੰ ਮੂਧੇ ਮੂੰਹ ਥੱਲੇ ਸੁੱਟ ਦਿੱਤਾ ਸੀ। ਜੇਲ੍ਹ ਵਿੱਚ ਸਨਾਟਾ ਛਾ ਗਿਆ ਸੀ, ਸੀਟੀਆਂ ਵੱਜ ਗਈਆਂ। ਖ਼ਤਰੇ ਦਾ ਅਲਾਰਮ ਹੋ ਗਿਆ। ਖ਼ੁਹ-ਖਾਰ ਮਿਸਟਰ ਬੈਰੀ ਦਾ ਦੱਬ-ਦਬਾ ਹੁਣ ਮਿੱਟੀ ਵਿੱਚ ਮਿਲ ਚੁੱਕਾ ਸੀ।

ਜੇਲ੍ਹ ਦੇ ਸਾਰੇ ਅਧਿਕਾਰੀ ਹੁਣ ਪਰਮਾਨੰਦ ਉਪਰ ਟੁੱਟਕੇ ਪੈ ਗਏ ਤੇ ਉਸ ਨੂੰ ਬੇਹੱਦ ਕੁੱਟਿਆ ਗਿਆ। ਉਹਦਾ ਸਿਰ ਫੱਟ ਗਿਆ ਸੀ। ਲਹੂ-ਲੁਹਾਣ ਹੋਇਆ ਅਗਲੇ ਦਿਨ ਸੁਪਰਡੈਂਟ ਨੇ ਉਹਨੂੰ ੩੦ ਬੈਂਤ ਦੀ ਸਜ਼ਾ ਦੇਣ ਲਈ ਦਫ਼ਤਰ ਮੂਹਰੇ ਟਿਕਟਿਕੀ ਖ਼ੜੀ ਕਰ ਲਈ। ਪ੍ਰਮਾਨੰਦ ਝਾਂਸੀ ਨੂੰ ਟਿਕਟਿਕੀ ਕੋਲ ਲਿਆ ਖੜਾ ਕੀਤਾ ਤਾਂ ਉਹ ਜਲਾਲ ਵਿੱਚ ਆ ਗਿਆ ਸੀ, ਪਹਿਲਵਾਨਾਂ ਦੀ ਤਰ੍ਹਾਂ ਪੱਟਾਂ 'ਤੇ ਹੱਥ ਮਾਰਕੇ ਅੰਗਰੇਜ਼ ਅਧਿਕਾਰੀਆਂ ਨੂੰ ਵੰਗਾਰਿਆ। ਯੱਕਦਮ ਇਸ ਦੇਸ਼ ਭਗਤ ਦੇ ਦੋਵੇਂ ਹੱਥ ਖਿੱਚ ਕੇ ਉਪਰ ਕੜਿਆਂ ਵਿੱਚ ਪਾ ਦਿੱਤੇ ਗਏ। ਤੇ ਪੈਰ ਹੇਠਲੇ ਕੜਿਆਂ ਵਿੱਚ ਪਾ ਦਿੱਤੇ। ਤੇੜੋਂ ਜਾਂਗੀਆਂ ਲਾ ਕੇ ਚਿਤੜਾਂ 'ਤੇ ਪਤਲਾ ਕਪੜਾ ਰੱਖਕੇ ਦਰੋਗੇ ਨੇ ਜਲਾਦ ਨੂੰ ਹੁਕਮ ਦਿੱਤਾ "ਮਾਰੋ ਬੈਂਤ...ਪਿਸ਼ਾਬ ਵਿੱਚ ਕੱਚ ਦਾ ਰਲਿਆ ਧੂੜਾ ਮਲੋਂ।"

ਹਰ ਇਕ ਬੈਂਤ ਲਗਣ 'ਤੇ ਪਰਮਾਨੰਦ 'ਭਾਰਤ ਮਾਤਾ ਦੀ ਜੈ' ਦਾ ਜੈਕਾਰਾ ਬੁਲਾਉਂਦਾ ਗਿਆ ਸੀ।

ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਸਸ਼ੌਲੀ ਦੇ ਬ੍ਰਾਹਮਣ ਪੰਜਾਬੀ ਰਾਮ ਰੱਖਾ ਮੱਲ ਦਾ ਜੇਲ੍ਹ ਅਧਿਕਾਰੀ ਜਦੋਂ ਜ਼ਬਰਦਸਤੀ ਜਨੇਊ ਉਤਾਰਨ ਲੱਗੇ ਤਾਂ ਉਸਨੇ ਕਿਹਾ,"ਤੁਸੀਂ ਮੇਰਾ ਜਨੇਊ ਨਾ ਲਾਹਿਉ, ਜੇ ਜਬਰਦਸਤੀ ਕੀਤੀ ਤਾਂ ਮੈਂ ਭੁੱਖ ਹੜਤਾਲ ਕਰਕੇ ਪ੍ਰਾਣ ਤਿਆਗ ਦਿਆਂਗਾ"। ਅੰਡੇਮਾਨ ਜ਼ੇਲ੍ਹ ਦੇ ਜ਼ਾਲਮ ਅਧਿਕਾਰੀਆਂ 'ਤੇ ਇਸਦਾ ਕੋਈ ਅਸਰ ਨਾ ਹੋਇਆ। ਉਨ੍ਹਾਂ ਜਬਰਦਸਤੀ ਜਨੇਊ ਤੋੜ ਦਿੱਤਾ ਸੀ। ਰਾਮ ਰੱਖਾ ਨੇ ਬਚਨ ਨਿਭਾਉਂਦੇ ਹੋਇਆਂ ਖਾਣਾ ਪੀਣਾ ਤਿਆਗ ਦਿੱਤਾ। ਇਸਤੋਂ ਪਹਿਲਾਂ ਉਹ ਬਰਮਾ ਵਿੱਚ ਮਾਂਡਲੇ ਦੀਆਂ ਨਰਕੀ ਜੇਲ੍ਹਾਂ ਅੰਦਰ ਵੀ ਤਸੀਹੇ ਸਹਿ ਚੁੱਕਾ ਸੀ। ਅਧਿਕਾਰੀ ਨੇ ਲੱਤਾਂ ਬਾਹਾਂ ਬੰਨ ਕੇ ਉਹਦੇ ਅੰਦਰ ਜਬਰਦਸਤੀ ਖ਼ੁਰਾਕ ਪਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ, ਰਾਮ ਰੱਖਾ ਬੇਬੱਸ ਹੋਇਆ ਤੜਫਦਾ ਰਹਿੰਦਾ ਸੀ। ਜੇਲ੍ਹ ਅਧਿਕਾਰੀਆਂ ਦੀ ਧੱਕੇ-ਜ਼ੋਰੀ ਨਾਲ ਰਾਮ ਰੱਖਾ ਦੇ ਫੇਫੜੇ ਜ਼ਖ਼ਮੀ ਹੋ ਗਏ ਸਨ। ਮਹੀਨਾ ਭਰ ਘੁਲ ਘੁਲ ਕੇ ਪ੍ਰਾਣ ਤਿਆਗ ਗਿਆ ਸੀ। ਦਰਿੰਦੇ ਕਰਮਚਾਰੀਆਂ ਨੇ ਉਹਦੀ ਲਾਸ਼ ਸਮੁੰਦਰ ਵਿੱਚ ਸੁੱਟ ਦਿੱਤੀ, ਜੋ ਮੱਛੀਆਂ ਦੀ ਖ਼ੁਰਾਕ ਬਣ ਗਈ ਸੀ।

ਭਾਈ ਭਾਨ ਸਿੰਘ ਜੀ ਲੁਧਿਆਣਾ ਜ਼ਿਲ੍ਹਾ ਦੇ ਸਨੇਤ ਪਿੰਡ ਵਿੱਚ ਪੈਦਾ ਹੋਏ। ਜੁਆਨੀ ਵਿੱਚ ਫੌਜ ਵਿੱਚ ਭਰਤੀ ਹੋ ਗਏ, ਰਸਾਲੇ ਵਿਚੋਂ ਨਾਂਅ ਕਟਾਕੇ ਉਹ ਕੈਲੇਫੋਰਨੀਆਂ ਵਿੱਚ ਰਹਿਣ ਲੱਗ ਪਏ ਸਨ। ਸੰਨ ੧੯੧੧ ਵਿੱਚ ਗੁਰਪੁਰਬ ਦਿਹਾੜੇ ਤੇ ਉਨ੍ਹਾਂ ਅਮਰੀਕਾ ਵਿੱਚ ਪ੍ਰਣ ਕੀਤਾ ਕਿ ਉਹ ਭਾਰਤ ਦੀ ਅਜ਼ਾਦੀ ਦੀ ਪ੍ਰਾਪਤੀ ਲਈ ਆਪਣੇ ਆਪ, ਅਰਪਨ ਕਰਨਗੇ। ਬਾਕੀ ਗਦਰ ਪਾਰਟੀ ਵਾਲਿਆਂ ਵਾਂਗ ਉਹ ਵੀ ਵਾਪਸ ਭਾਰਤ ਆ ਗਏ ਤੇ ਗਦਰ ਕਰਨ ਦੀ ਤਿਆਰੀ ਵਿੱਚ ਜੁੱਟ ਗਏ ਸਨ। ਅੰਗਰੇਜ਼ੀ ਪੁਲਸ ਵਲੋਂ ਫੜ੍ਹੇ ਗਏ ਤੇ ਉਨਾਂ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਕਾਲੇਪਾਣੀ ਭੇਜਿਆ ਗਿਆ ਸੀ। ਉਹ ਨਿਤਨੇਮੀ ਗੁਰਮੁਖ ਸਨ। ਸੁਭਾ ਸ਼ਾਮ ਉਨ੍ਹਾਂ ਉੱਚੀ ਉੱਚੀ 'ਗ਼ਦਰ' ਅਖ਼ਬਾਰ ਦੇ ਮੁੱਖ ਪੰਨੇ ਵਾਲੀ ਗੁਰਬਾਣੀ ਦੀ ਤੁਕ ਪੜ੍ਹਦੇ -'ਜੋ ਤਉ ਪ੍ਰੇਮ ਕਰਨ ਕਾ ਚਾਉ, ਸਿਰ ਧਰ ਤਲੀ ਗਲੀ ਮੇਰੀ ਆਓ" ਦਾ ਉਚਾਰਨ ਕਰਦੇ ਸਨ। ਜੇਲ੍ਹ ਅਧਿਕਾਰੀਆਂ ਨੂੰ ਭਾਈ ਜੀ ਦੇ ਅਜਿਹਾ ਕਰਨ ਤੋਂ ਸਖ਼ਤ ਚਿੜ ਸੀ ਤੇ ਉਹਨਾਂ ਭਾਈ ਜੀ ਦੇ ਸਿਦਕ ਨੂੰ ਡਲੋਣ ਲਈ ਪੂਰਾ ਟਿੱਲ ਲਾ ਦਿੱਤਾ ਸੀ। ਹੁਣ

ਅੰਨ੍ਹਾ ਤਸ਼ਦਦ ਹੀ ਇਕ ਤਰੀਕਾ ਬਾਕੀ ਰਹਿ ਗਿਆ ਇਸ ਦਾ ਵੀ ਇਸਤੇਮਾਲ ਕੀਤਾ ਗਿਆ। ਉਨ੍ਹਾਂ 'ਤੇ ਤਸ਼ੱਦਦ ਕਰਨ ਸਮੇਂ ਜ਼ੇਲ੍ਹਰ ਬੈਰੀ ਆਪ ਅਗਵਾਈ ਕਰਦਾ ਸੀ। ਦੂਜੇ ਪਾਸੇ ਗਦਰ ਪਾਰਟੀ ਦੇ ਦੇਸ਼ ਭਗਤਾਂ ਦੇ ਇਥੇ ਆਉਣ ਨਾਲ ਸੈਲੂਲਰ ਜੇਲ੍ਹ ਦੇ ਨਰਕੀ ਕੁੰਡ ਵਿੱਚ ਉਥਲ ਪੁਥਲ ਸ਼ੁਰੂ ਹੋ ਗਈ ਸੀ।

ਇੰਗਲਿਸ਼ਤਾਨੀਆਂ ਦਾ ਕੌਮੀ ਤਿਉਹਾਰ ਆਇਆ, ਜੇਲ੍ਹ ਅਧਿਕਾਰੀਆਂ ਵਲੋਂ ਜੇਲ੍ਹ ਅੰਦਰ ਮਿਠਿਆਈ ਵੰਡੀ ਗਈ। ਭਾਈ ਪ੍ਰਮਾ ਨੰਦ ਜਿਹਲਮ ਦੇ ਜ਼ੋਰ ਦੇਣ 'ਤੇ ਭਾਈ ਜੀ ਤੋਂ ਬਿਨਾਂ ਬਾਕੀ ਗ਼ਦਰੀਆਂ ਨੇ ਮਿਠਿਆਈ ਖਾ ਲਈ ਸੀ। ਜਦੋਂ ਇਸ ਗੱਲ ਦਾ ਪਤਾ ਭਾਈ ਭਾਨ ਸਿੰਘ ਜੀ ਨੂੰ ਲੱਗਾ ਤਾਂ ਉਹ ਗ਼ਦਰੀ ਸਾਥੀਆਂ ਨਾਲ ਗੁੱਸੇ ਨਾਲ ਪੇਸ਼ ਹੋਏ। ਸਾਥੀਆਂ ਨੇ ਨਿਮਰਤਾ ਨਾਲ ਇਸ ਗਲਤੀ ਦੀ ਭੁੱਲ ਬਖਸ਼ਾ ਲਈ, ਕੰਨਾਂ ਨੂੰ ਹੱਥ ਲਾਏ ਅਤੇ ਅਗੋਂ ਐਸੀ ਕੋਈ ਵੀ ਬੇਗ਼ੈਰਤੀ ਗੱਲ ਨਾ ਕਰਨ ਦਾ ਭਾਈ ਜੀ ਨੂੰ ਬਚਨ ਦਿੱਤਾ।

ਭਾਈ ਭਾਨ ਸਿੰਘ ਦੇ ਅਜਿਹੇ ਕਿਰਦਾਰ ਤੋਂ ਜੇਲ੍ਹ ਵਾਲੇ ਅੱਗ ਭਬੂਕਾ ਹੋ ਉੱਠੇ। ਭਾਈ ਜੀ 'ਤੇ ਗਾਲ੍ਹਾਂ ਤੇ ਅੰਨ੍ਹਾ ਤਸ਼ਦਦ ਕੀਤਾ ਗਿਆ। ਮੁਸ਼ੱਕਤ ਕੀ ਕਰਨੀ ਸੀ, ਕਰਨ ਦੇ ਯੋਗ ਹੀ ਨਾ ਰਹੇ ਤਾਂ ਉਹਨਾਂ ਨੂੰ ਡੰਡਾ ਬੇੜੀ, ਕੋਠੀ ਬੰਦ ਤੇ ਅੱਧੀ ਖ਼ੁਰਾਕ ਦੀ ਸਜ਼ਾ ਦਿੱਤੀ ਗਈ। ਕਾਲੇ ਪਾਣੀਆਂ ਦੇ ਟਾਪੂ ਤੇ ਤੱਪਦੀ ਧਰਤੀ ਵਿੱਚ ਘੱਟ ਪਾਣੀ ਦੀ ਸਜ਼ਾ ਬੜੀ ਦੁਖਦਾਈ ਹੁੰਦੀ ਸੀ। ਮੱਛੀ ਵਾਂਗ ਤੜਫਣ ਦੀ ਬਜਾਏ ਕੋਠੀ ਵਿੱਚ ਪਏ ਭਾਈ ਜੀ ਇਸ ਸ਼ਬਦ ਦਾ ਉਚਾਰਨ ਕਰਦੇ ਸਨ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ.....।"

ਹੁਣ ਦਰੋਗੇ ਪਾਸ ਹੋਰ ਬਹਾਨਾ ਨਾ ਹੋਣ ਕਰਕੇ ਭਾਈ ਜੀ ਨੂੰ ਉਚੀ ਬੋਲਣੋਂ ਹਟਾਉਣ ਦੀ ਕੋਸ਼ਿਸ਼ ਕੀਤੀ ਗਈ ਸਗੋਂ ਭਾਈ ਜੀ ਹੋਰ ਉਚੀ ਬੋਲਣ ਲਗ ਜਾਂਦੇ। ਦੂਜੀ ਮੰਜ਼ਲ ਤੋਂ ਬਦਲ ਕੇ ਹੁਣ ਤਨਹਾਈ ਵਾਲੀ ਸੈੱਲ ਵਿੱਚ ਡੱਕਣ ਤੋਂ ਪਹਿਲਾਂ ਅਣਮਨੁੱਖੀ ਤਸ਼ਦਦ ਕੀਤਾ ਜਾਣ ਲੱਗਾ ਤਾਂ ਬਾਕੀ ਗ਼ਦਰੀ ਖਾਣਾ ਖਾ ਰਹੇ ਸਨ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਤਾਂ ਖਾਣਾ ਛੱਡਕੇ, ਜੋ ਹੱਥ ਆਇਆ ਚੁੱਕ ਕੇ ਕੁੱਟਣ ਵਾਲੇ ਦਰਿੰਦਿਆਂ ਵੱਲ ਦੌੜੇ। ਇਨ੍ਹਾਂ ਵਿੱਚ ਡੰਡਾ ਬੇੜੀ ਵਾਲੇ ਵੀ ਲੱਤਾਂ ਵੱਢ ਹੋਣ ਦੀ ਪ੍ਰਵਾਹ ਨਾ ਕਰਦੇ ਹੋਏ ਦੌੜਦੇ ਗਏ ਸਨ, ਪਾਪੀਆਂ ਨਾਲ ਧਰਮ ਯੁੱਧ ਲੜਨ ਲਈ। ਦੂਰੋਂ ਦੇਖ ਉਨ੍ਹਾਂ ਅੰਦਰੋਂ ਜਿੰਦਾ ਮਾਰ ਕੇ ਆਪਣਾ ਬਚਾਅ ਕਰ ਲਿਆ ਸੀ ਅਤੇ ਦਰਿੰਦਿਆਂ ਨੇ ਆਪਣੇ ਸਿਰੋਂ ਭਿਆਨਕ ਹਾਦਸਾ ਹੋਣੋਂ ਟਾਲ ਲਿਆ ਸੀ। ਪ੍ਰਮਾਨੰਦ ਝਾਂਸੀ ਨੂੰ ਬੈਂਤਾਂ ਮਾਰਨ ਵੇਲੇ ਵੀ ਦੇਸ਼ ਭਗਤਾਂ ਵਲੋਂ ਦਰਿੰਦਿਆਂ ਨਾਲ ਪਹਿਲਾਂ ਵੀ ਅਜਿਹੀ ਟੱਕਰ ਲਈ ਜਾ ਚੁੱਕੀ ਸੀ। ਨਤੀਜੇ ਵਜੋਂ ਭਾਈ ਪ੍ਰਮਾਨੰਦ ਤੋਂ ਬਾਦ ਬੈਂਤਾਂ ਦੀ ਸਜ਼ਾ ਬੰਦ ਹੋ ਗਈ ਸੀ।

ਭਾਈ ਭਾਨ ਸਿੰਘ ਤਸ਼ੱਦਦ ਦੀ ਝਾਲ ਨਾ ਝਲਦੇ ਹੋਏ ਹੁਣ ਨਾਜ਼ੁਕ ਹਾਲਤ ਵਿੱਚ ਸਨ। ਆਖ਼ਰ ਹਸਪਤਾਲ ਵਿੱਚ ਉਹ ਘੁਲ ਘੁਲ ਕੇ ਵਕਤ ਕੱਟੀ ਕਰਦੇ ਹੋਏ ੯ ਸਤੰਬਰ, ੧੯੧੭ ਨੂੰ ਸਰੀਰ ਤਿਆਗ ਗਏ। ਸਰੀਰ ਤਿਆਗਣ ਸਮੇਂ ਵੀ ਬੇਹੋਸ਼ੀ ਦੀ ਹਾਲਤ ਵਿੱਚ ਉਚਾਰ ਰਹੇ ਸਨ "ਮਿੱਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ.....।"

ਸਚਿੰਦਰ ਨਾਥ ਸਨਿਆਲ ਉਨ੍ਹਾਂ ਜਿੰਦਾ ਸ਼ਹੀਦਾਂ ਵਿਚੋਂ ਇਕ ਸਨ ਜਿਨ੍ਹਾਂ ਸਾਰਾ ਕੁਝ ਆਜ਼ਾਦੀ ਦੇ ਲੇਖੇ ਲਾਇਆ। ੧੯੧੪-੧੫ ਤੋਂ ਚਲਕੇ ਦੇਸ਼ ਅਜ਼ਾਦ ਹੋਣ ਤੱਕ ਨਿਰੰਤਰ ਕ੍ਰਾਂਤੀਕਾਰੀ ਲਹਿਰਾਂ ਦੀ ਅਗਵਾਈ ਕਰਦੇ ਰਹੇ ਸਨ। ਗ਼ਦਰ ਲਹਿਰ ਵੇਲੇ ਉਹਨਾਂ ਨੂੰ ਸਜ਼ਾ ਸੁਣਾਉਣ ਵਕਤ ਜੱਜ ਨੇ ਕਿਹਾ ਸੀ "ਸਚਿੰਦਰ, ਰਾਸ ਬਿਹਾਰੀ ਬੋਸ ਦੀ ਸੱਜੀ ਬਾਂਹ ਹੈ।" ਉਮਰ ਕੈਦ ਦੀ ਸਜ਼ਾ ਮਿਲੀ ਪਰ ੧੯੧੯ ਸ਼ਾਹੀ ਫਰਮਾਨ ਮੁਤਾਬਕ ਉਹ ਰਿਹਾਅ ਹੋ ਗਏ। ਬਾਹਰ ਆ ਕੇ ਉਨ੍ਹਾਂ "ਬੰਦੀ ਜੀਵਨ" ਪੁਸਤਕ ਦੀ ਰਚਨਾ ਕੀਤੀ, ਜਿਸ ਵਿੱਚ ਕਾਲੇ ਪਾਣੀ ਜੇਲ੍ਹ ਵਿੱਚਲੇ ਹਾਲਾਤ ਬਾਰੇ ਵਰਨਣ ਕੀਤਾ ਹੈ। ਸ਼ਾਇਦ ਇਹ ਪੁਸਤਕ ਪਹਿਲੀ ਹੈ ਜਿਸ ਵਿੱਚ ਦੇਸ਼ ਭਗਤਾਂ ਦਾ ਕਾਲੇ ਪਾਣੀਆਂ ਵਿਚਲਾ ਅੱਖੀ ਜੀਵਨ ਬਿਰਤਾਂਤ ਹੋਵੇ। ਪਿਛੋਂ ਕਾਕੋਰੀ ਕੇਸ ਸਮੇਤ ਦੋ ਮੁਕੱਦਮਿਆਂ ਵਿੱਚ ਦੋ ਉਮਰ ਫਾਂਸੀ ਦੀ ਸਜ਼ਾ ਦਿੱਤੀ ਗਈ ਤੇ ਕਾਲੇ ਪਾਣੀ ਜਲਵਤਨ ਕੀਤਾ ਗਿਆ ਸੀ। ਪਹਿਲੀ ਰਿਹਾਈ ਪਿਛੋਂ ਸਨਿਆਲ ਨੇ ਉੱਤਰੀ ਭਾਰਤ ਦੇ ਕ੍ਰਾਂਤੀਕਾਰੀਆਂ ਵਿੱਚ ਤਾਲਮੇਲ ਕਰਾਉਣ ਲਈ ਮਹੱਤਵਪੂਰਨ ਭੂਮਿਕਾ ਨਿਭਾਈ ਸੀ। ਜੁਲਾਈ ੧੯੨੪ ਵਿੱਚ ਉਹਨਾਂ ਅੰਮ੍ਰਿਤਸਰ ਬਾਬਾ ਗੁਰਮੁੱਖ ਸਿੰਘ ਲਲਤੋਂ ਨਾਲ ਕੁਝ ਮੁੱਦਿਆਂ 'ਤੇ ਸਲਾਹ ਮਸ਼ਵਰਾ ਕੀਤਾ ਸੀ ਮੁੱਖ ਤੌਰ 'ਤੇ ਬੱਬਰ ਲਹਿਰ ਦੇ ਆਗੂ ਮਾਸਟਰ ਮੋਤਾ ਸਿੰਘ ਨਾਲ ਬੱਬਰ ਲਹਿਰ ਬਾਰੇ ਵਿਚਾਰਾਂ ਕਰਨਾ, ਕਾਬਲ ਵਾਲੇ ਅੱਡੇ ਰਾਹੀਂ ਸੋਵੀਅਤ ਯੂਨੀਅਨ ਨਾਲ ਸਬੰਧਾਂ ਬਾਰੇ ਕਾਬਲ ਰਾਹੀਂ ਭਾਰਤ ਦੇ ਕ੍ਰਾਂਤੀਕਾਰੀਆਂ ਨੂੰ ਹਥਿਆਰ ਮੁਹੱਈਆ ਕਰਾਉਣ ਸਬੰਧੀ ਵਿਚਾਰਾਂ ਕਰਨ ਦੌਰਾਨ ਹੀ ਸਨਿਆਲ ਨੂੰ

ਕਾਨਪੁਰ ਤੋਂ ਵਾਪਸ ਮੁੜਨ ਲਈ ਸੂਚਨਾ ਮਿਲ ਗਈ ਸੀ ਤੇ ਉਹ ਤੁਰੰਤ ਪੰਜਾਬ ਵਿਚੋਂ ਚਲਾ ਗਿਆ ਸੀ।

ਗ਼ਦਰੀਆਂ ਵਲੋਂ ਕਾਲੇ ਪਾਣੀ ਜੇਲ੍ਹ ਅੰਦਰ ਜੇਲ੍ਹ ਅਧਿਕਾਰੀਆਂ ਨਾਲ ਆਹਮੋ-ਸਾਹਮਣੇ ਕੀਤੀਆਂ ਝੜਪਾਂ ਤੇ ਆਮ ਹੜਤਾਲਾਂ ਕਾਰਨ ਹੁਣ ਜੇਲ੍ਹ ਅਧਿਕਾਰੀਆਂ ਨੂੰ ਝੁਕਣਾ ਪੈ ਗਿਆ ਸੀ। ਅੰਗਰੇਜ਼ ਸਰਕਾਰ ਨੇ ਮਜ਼ਬੂਰੀ ਵਸ ੨੮ ਅਪ੍ਰੈਲ ੧੯੧੯ ਨੂੰ ਇੰਡੀਅਨ ਜ਼ੇਲ ਕਮੇਟੀ' ਦਾ ਗਠਨ ਕੀਤਾ। ਇਹ ਕਮੇਟੀ ਜਨਵਰੀ ੧੯੨੦ ਦੌਰਾਨ ਅੰਡੇਮਾਨ ਜੇਲ੍ਹ ਪਹੁੰਚ ਗਈ ਸੀ। ਪੜਤਾਲ ਕਰਨ ਤੋਂ ਬਾਅਦ ਇਸ ਕਮੇਟੀ ਨੇ ਅੰਡੇਮਾਨ ਜ਼ੇਲ੍ਹ ਨੂੰ ਬੰਦ ਕਰਨ ਦੀ ਸਿਫ਼ਾਰਸ਼ ਕਰ ਦਿੱਤੀ ਸੀ।

ਗ਼ਦਰ ਲਹਿਰ ਦੇ ਦੇਸ਼ ਭਗਤਾਂ ਦੇ ਬੁਲੰਦ ਹੌਸਲਿਆਂ ਦਾ ਸੰਕੇਤ 'ਗਦਰ ਲਹਿਰ ਦੇ ਅਣਫੋਲੇ ਵਰਕੇ' ਵਿੱਚ ਬਾਬਾ ਭਗਤ ਸਿੰਘ ਬਿਲਗਾ ਜੀ ਵਲੋਂ ਦਿੱਤੇ ਕੁੱਝ ਹਵਾਲੇ ਹਨ, ਮਿਸਾਲ ਵਜੋਂ ਨਿਧਾਨ ਸਿੰਘ ਦੀ ਕੋਠੀ ਸਾਮ੍ਹਣੇ ਆ ਕੇ ਸ਼ਰਾਰਤੀ ਜੇਲਰ ਨੇ ਪੁੱਛਿਆ, "ਕੀ ਹਾਲ ਹੈ" ਤਾਂ ਅਗੋਂ ਨਿਧਾਨ ਸਿੰਘ ਨੇ ਖਿਝਣ ਦੀ ਵਜਾਏ ਜਥੇ ਨਾਲ ਜਵਾਬ ਦਿੰਦਿਆਂ ਕਿਹਾ, "ਕਿਉਂ ਕੁੜੀ ਦੇਣੀ ਐ......ਬੇਸ਼ਰਮ ਕੁੱਤਿਆ ਮੇਰੇ ਸਾਹਮਣਿਉਂ ਵਗਦਾ ਲਗ.....।" ........ਸੁਪਰਡੈਂਟ ਮਰੇ ਨੇ ਮਾਸਟਰ ਚਤਰ ਸਿੰਘ ਤੇ ਬਾਬੂ ਅਮਰ ਸਿੰਘ ਸ਼ੇਰਪੁਰਾ ਨਾਲ ਬਦਕਲਾਮੀ ਕਰ ਦਿੱਤੀ, ਉਨ੍ਹਾਂ ਨੇ ਉਸਦਾ ਮੂੰਹ ਥਪੜਾਂ ਨਾਲ ਸੁਜਾ ਦਿੱਤਾ ਸੀ.....।" ਜੇਲ੍ਹ ਅਧਿਕਾਰੀਆਂ ਦੀਆਂ ਅਜਿਹੇ ਮਹੌਲ ਵਿੱਚ ਮਨ ਮਰਜ਼ੀਆਂ ਹੁਣ ਨਹੀਂ ਸਨ ਚਲ ਸਕਦੀਆਂ। ਉਹਨਾਂ ਹਥਿਆਰ ਸੁੱਟ ਦਿੱਤੇ ਸਨ। ਸਿਰਫ਼ ਅੱਠ ਦੇਸ਼ ਭਗਤਾਂ ਤੋਂ ਬਿਨਾਂ ਬਾਕੀ ਸਾਰੇ ਦੇਸ਼ ਭਗਤਾਂ ਨੂੰ ਭਾਰਤ ਦੀਆਂ ਜੇਲ੍ਹਾਂ ਵਿੱਚ ਤਬਦੀਲ ਕਰਕੇ ਭੇਜ ਦਿੱਤਾ ਗਿਆ ਸੀ। ਅੰਗਰੇਜ਼ੀ ਰਾਜ ਵਲੋਂ ਕਾਲੇ ਪਾਣੀ ਜੇਲ੍ਹ ਨੂੰ ਬੰਦ ਕਰਨ ਦਾ ਐਲਾਨ ਤਾਂ ਕੀਤਾ। ਪਰ ਅਮਲ ਦੂਜੇ ਸੰਸਾਰ ਯੁੱਧ ਵੇਲੇ ਹੀ ਹੋਇਆ। ਦੀਵਾਨ ਸਿੰਘ ਕਾਲੇਪਾਣੀ ਨੂੰ ਏਥੇ ਹੀ ਜਪਾਨੀ ਫੌਜ਼ੀਆਂ ਨੇ ਕੋਹ ਕੋਹ ਕਿ ਸ਼ਹੀਦ ਕੀਤਾ ਸੀ। ਦੇਸ਼ ਭਗਤਾਂ ਦੇ ਖ਼ੂਨ ਨਾਲ ਗਹਿ-ਗੱਚ ਹੋਈ ਕਾਲੇ ਪਾਣੀ ਦੀ ਇਹ ਧਰਤੀ ਹੁਣ ਜੇਲ੍ਹ ਨਹੀਂ ਹੈ ਇਕ ਸੈਰਗਾਹ ਵਜੋਂ ਸਥਾਪਤ ਹੈ ਜਿਥੇ ਅਨੇਕਾਂ ਸੈਲਾਨੀ ਇਸਨੂੰ ਤੀਰਥ ਅਸਥਾਨ ਦੀ ਦ੍ਰਿਸ਼ਟੀ ਨਾਲ ਮਾਣਦੇ ਹਨ।

---



*ਫੋਟੋ ਸ੍ਰ. ਅਜੀਤ ਸਿੰਘ*

ਪਿਛਲੇ ਅੰਕ ਵਿਚ ਸ. ਸੁਰਜੀਤ ਸਿੰਘ ਜੀਤ ਵਲੋਂ ਸ. ਅਜੀਤ ਸਿੰਘ ਬਾਰੇ ਲੇਖ ਛਪਿਆ ਸੀ। ਹੁਣ ਉਹਨਾਂ ਸਰਕਾਰੀ ਦਸਤਾਵੇਜ਼ਾਂ ਚੋਂ ਸ. ਅਜੀਤ ਸਿੰਘ ਦੀ ਫੋਟੋ ਕਾਪੀ ਭੇਜੀ ਹੈ ਜੋ ਇਥੇ ਛਾਪ ਰਹੇ ਹਾਂ। —*ਸੰਪਾਦਕ*

## ਸੁਪਨਾ ਗੁਰੂ ਨਾਨਕ ਦਾ

*—ਮਹਿਮਾ ਸਿੰਘ ਤੂਰ*

ਆਖ ਗਿਆ ਮੈਨੂੰ, ਸਿਦਕ ਨਾ ਹਾਰੀਂ ਸੁਪਨਾ ਗੁਰੂ ਨਾਨਕ ਦਾ
ਬਖ਼ਸ਼ ਗਿਆ ਅਸੀਸ ਦੁਲਾਰੀ ਸੁਪਨਾ ਗੁਰੂ ਨਾਨਕ ਦਾ......

ਕੋਹਾਂ ਤਕ ਗਹਿਰ ਸੀ ਛਾਈ ਸੂਰਜ ਕਿਤੇ ਗੁਆਚਾ
ਆਖਰ ਸੂਰਜ ਬਣ ਕੇ ਚੜ੍ਹਿਆ ਸ਼ਬਦ ਗੁਰੂ ਦਾ ਸਾਚਾ
ਕਾਫ਼ਿਰ ਨੇਰ੍ਹੇ ਦੀ ਹਿੱਕ ਉੱਤੇ ਲਿਸ਼ਕੀ ਬਣ ਕਿਰਨ ਕਟਾਰੀ
ਸੁਪਨਾ ਗੁਰੂ ਨਾਨਕ ਦਾ......

ਮੇਰੇ ਦੋਨੋਂ ਲਾਲਾਂ ਦੇ ਵਿਚ ਖੜ੍ਹਾ ਸੀ ਗੁਰੂ ਪਿਆਰਾ
ਹੱਥ ਉਠਾ ਕੇ ਬਖ਼ਸ਼ਸ਼ ਕੀਤੀ ਡਿੱਠਾ ਚੋਜ ਨਿਆਰਾ
ਵਿਚ ਖੁਸ਼ੀ ਮੈਂ ਖੀਵਾ ਹੋਇਆ ਗੂੰਜੀਂ ਬਣਕੇ ਪੋਤੇ ਦੀ ਕਿਲਕਾਰੀ
ਸੁਪਨਾ ਗੁਰੂ ਨਾਨਕ ਦਾ......

ਗੁਰੂ ਆਪ ਹੀ ਰੌਸ਼ਨ ਰੱਖ ਦਾ ਹਰ ਸਿਦਕ ਮੁਰੀਦਾਂ ਵਾਲਾ
ਸ਼ਾਲਾ ਸੁਪਨਾ ਆਉਂਦਾ ਹੀ ਰਹੇ ਉਸ ਦੇ ਦੀਦਾਂ ਵਾਲਾ
ਗੁਰੂ ਮਿਹਰ ਦੀ ਸੂਖਮ ਲਾਲੀ 'ਤੂਰ' ਨੇ ਸੀਨੇ ਵਿਚ ਉਤਾਰੀ
ਸੁਪਨਾ ਗੁਰੂ ਨਾਨਕ ਦਾ......

*—ਹਲਵਾਰਾ (ਲੁਧਿਆਣਾ)-੧੪੧੧੦੭*

## ਕਰਤਵ

*—ਤਰਲੋਕ ਸਿੰਘ ਕੋਮਲ*

ਕਰ ਖਿਦਮਤ ਤੂੰ ਖਲਕ ਦੀ
ਖਲਕਤ ਵਿਚ ਖ਼ੁਦਾ
ਇਹ ਵੀ ਹੈ ਇਕ ਬੰਦਗੀ
ਨਿਸ ਦਿਨ ਕਰਦਾ ਜਾ
ਲੋਕ ਲਾਜ ਦੇ ਭਰਮ ਦਾ
ਬੁਰਕਾ ਸਿਰ ਤੋਂ ਲਾਹ
ਸੇਵਾ ਵਿਚੋਂ ਲੱਭਸੀ
ਰੱਬੋਂ ਮਿਲਣ ਦੀ ਰਾਹ
ਕਰ ਸੇਵਾ ਨਿਸ਼ਕਾਮ ਤੂੰ
ਰੱਖ ਨਾ ਫਲ ਦੀ ਲੋਚ
ਇਹ ਕੋਈ ਵਣਜ ਵਿਹਾਰ ਨਾ
ਹਾਣ ਲਾਭ ਨਾ ਸੋਚ
ਸੇਵਾ ਦੇ ਆਦਰਸ਼ ਨੂੰ
'ਕੋਮਲ' ਮਨ ਵਸਾ
ਇਸ ਕਰਤਵ ਨੂੰ ਆਪਣੀ
ਜੀਵਨ ਜਾਚ ਬਣਾ

*—ਚੈਂਬੂਰ ਮੁੰਬਈ, ੪੦੦੦੭੧*

## ਨਵੇਂ ਸਾਲ ਵਿਚ

*—ਗੁਰਭਜਨ ਗਿੱਲ*

ਨਵੇਂ ਸਾਲ ਵਿਚ ਇਸ ਧਰਤੀ ਤੇ ਰੱਬ ਹੁਣ ਮਿਹਰ ਕਰੇ।
ਵਣ ਤ੍ਰਿਣ ਮੌਲਣ ਮਹਿਕਣ ਟਹਿਕਣ ਪੱਲ੍ਹਰਨ ਬਿਰਖ ਹਰੇ।

ਅਗਨ ਖੇਡ ਦੀ ਦਾਨਵ ਟੋਲੀ ਤੁਰ ਜਾਏ ਦੂਰ ਪਰੇ।
ਘਰ ਦੀਆਂ ਨੁੱਕਰਾਂ ਰੌਸ਼ਨ ਹੋਵਣ ਜਗਣ ਚਿਰਾਗ ਧਰੇ।

ਲੰਮ ਸਲੰਮੀ ਰਾਤ ਦੇ ਮਗਰੋਂ ਹੁਣ ਪ੍ਰਭਾਤ ਕਰੇ।
ਉਹ ਨਾ ਇਸ ਧਰਤੀ ਤੇ ਆਵੇ ਜਿਸ ਤੋਂ ਬਾਲ ਡਰੇ।

ਹਰੀ ਅੰਗੂਰੀ ਕਣਕ ਤੇ ਸੁਪਨੇ ਹੁਣ ਨਾ ਮਿਰਗ ਚਰੇ।
ਸੱਖਮ ਸੱਖਣੇ ਨੈਣਾਂ ਦੇ ਵਿਚ ਚਾਨਣ ਵਾਸ ਕਰੇ।

ਚੰਦਰਮਾ ਸੂਰਜ ਤੇ ਦੀਵੇ ਸਨਮੁੱਖ ਨੇਰ੍ਹ ਮਰੇ।
ਜਗਮਗ ਜੋਤ ਧਰਤ ਦੇ ਕੋਨੇ ਨੂਰੋ ਨੂਰ ਕਰੇ।

ਲੰਮ ਸਲੰਮੀ ਨੇਰ੍ਹੀ ਜ਼ਿੰਦਗੀ ਸੋਚ ਕੇ ਜੀਅ ਡਰੇ।
ਪਿਆਰ, ਮੁਹੱਬਤ ਅਮਨ ਦਾ ਪਰਚਮ ਸੁੰਨ੍ਹੇ ਗਗਨ ਭਰੇ।

ਇਸ ਧਰਤੀ ਦਾ ਕਿਣਕਾ ਕਿਣਕਾ ਇਹ ਅਰਦਾਸ ਕਰੇ।
ਜਿਹੜੀ ਥਾਂ ਬੰਜਰ ਤੇ ਬੇਲਾ ਉਥੇ ਫ਼ਸਲ ਭਰੇ।

ਮਾਂ ਦੀ ਗੋਦੀ ਬਾਲ ਅਲੂੰਆਂ ਬੈਠ ਕਲੋਲ ਕਰੇ।
ਆਪਣੇ ਘਰ 'ਚੋਂ ਡਰ ਨਾ ਆਵੇ ਵਿਗੜੇ ਰਹਿਣ ਪਰੇ।

ਤੜਕਸਾਰ ਮਾਂ ਪਾਏ ਰਿੜ੍ਹਕਣਾ ਮੱਖਣ ਹੱਥ ਭਰੇ।
ਦੁੱਧ ਪੁੱਤ ਰਹਿਣ ਸਲਾਮਤ ਨੂੰਹਾਂ, ਧੀਆਂ ਨਾ ਹੋਣ ਪਰ੍ਹੇ।

ਭੈਣਾਂ ਹੱਥ ਸੁਹਾਗ ਦਾ ਚੂੜਾ ਬੰਨੜਾ ਆਣ ਵਰੇ।
ਤਰੇਲ ਦੇ ਮੋਤੀ ਖਿੱਲਰੇ ਵੇਖੋ ਸ਼ਗਨ ਸਵੇਰ ਕਰੇ।

ਦੁਸ਼ਮਣ ਦੀ ਵੀ ਅੱਖ ਵਿਚ ਅੱਥਰੂ ਹੁਣ ਨਾ ਜਾਣ ਜਰੇ।
ਧਰਤ ਪਿਆਸੀ ਮੀਂਹ ਮੰਗਦੀ ਹੈ ਰੱਜ ਰੱਜ ਮੇਘ ਵਰ੍ਹੇ।

*੧੧੩ ਐਫ, ਸ਼ਹੀਦ ਭਗਤ ਸਿੰਘ ਨਗਰ*
*ਲੁਧਿਆਣਾ-੧੪੧੦੦੨*

## ਦੋ ਰੁਬਾਈਆਂ

*—ਡਾ: ਦਰਬਾਰਾ ਸਿੰਘ ਪੰਛੀ*

ਸੁਖ ਦੁੱਖ ਹੈਣ ਕਲਪਣਾ ਮਨ ਦੀ, ਅਸਲ ਵਜੂਦ ਨਾ ਕਾਈ।
ਦੁੱਖ ਮੰਨਣ ਤੇ ਦੁੱਖ ਦੀ ਪੀੜਾ, ਸੁੱਖ ਮੰਨਿਆ ਸੁਖਿਆਈ।
ਦੁੱਖ ਵਿਚ ਸੁੱਖ, ਸੁੱਖਾਂ ਵਿਚ ਖੁਸ਼ੀਆਂ, ਐਸਾ ਜੀਵਨ ਮੇਰਾ,
'ਪੰਛੀ' ਦਿਲ ਨੂੰ ਨਾ ਦੁੱਖ ਪੋਹੇ, ਦੁੱਖ ਭੀ ਹੁਣ ਸੁਖਦਾਈ।

-0-

ਜੋ ਬੀਤੀ ਸੋ ਵਾਹਵਾ ਬੀਤੀ, ਪਰ ਆਸਾਂ ਵਿਚ ਬੀਤੀ।
ਸੁਰਤ ਸੰਭਲਦੇ ਸਾਰ ਆਸ ਦੀ, ਅਸਾਂ ਕੰਨੀ ਫੜ ਲੀਤੀ।
'ਜੀਵੇ ਆਸਾ ਮਰੇ ਨਿਰਾਸਾ', ਹੁਣ ਤੱਕ ਰਹੀ ਤਸੱਲੀ,
ਪਰ ਇਨ੍ਹਾਂ ਆਸਾਂ ਨੇ 'ਪੰਛੀ', ਇਕ ਭੀ ਭਲੀ ਨਾ ਕੀਤੀ।

*ਪਿੰਡ ਕੰਮੇਆਣਾ, ਬਰਾਸਤਾ ਫਰੀਦਕੋਟ-੧੫੧੨੦੩*

# ਗੀਤ

—ਮਲਕੀਤ ਮੀਤ

ਕਾਲੀ ਰਾਤ ਪਿੱਛੋਂ ਆਉਂਦੀ ਏ ਸਵੇਰ ਸੱਜਣਾਂ,
ਐਂਵੇਂ ਨ੍ਹੇਰਿਆਂ ਦੇ ਕੋਲੋਂ ਡਰ ਜਾਈਦਾ ਨਹੀਂ।
ਦੁੱਖ-ਸੁੱਖ ਆਉਣ ਜਾਣ ਪਰਛਾਂਵਿਆਂ ਦੇ ਵਾਂਗ,
ਦੁੱਖ ਆਉਣ 'ਤੇ ਕਦੇ ਵੀ ਘਬਰਾਈਦਾ ਨਹੀਂ।

ਫੁੱਲ ਕੰਡਿਆਂ 'ਚ ਰਹਿ ਕੇ ਮੁਸਕਾਉਂਦੇ ਪਏ ਨੇ,
ਚੋਭਾਂ ਸਹਿ ਕੇ ਵੀ ਇਹ ਖ਼ੁਸ਼ਬੂ ਖਿੰਡਾਉਂਦੇ ਪਏ ਨੇ,
ਤੈਨੂੰ ਜ਼ਿੰਦਗੀ ਦਾ ਭੇਦ ਸਮਝਾਉਂਦੇ ਪਏ ਨੇ,
ਤੂੰ ਵੀ ਹੱਸ-ਖੇਡ ਐਵੇਂ ਮੁਰਝਾਈਦਾ ਨਹੀਂ।
ਕਾਲੀ ਰਾਤ ਪਿੱਛੋਂ...........

ਡਿੱਗ-ਡਿੱਗ ਕੇ ਵੀ ਆਦਮੀ ਸੰਭਲਦਾ ਰਹੇ,
ਕੰਡੇ ਰਾਹਾਂ ਵਾਲੇ ਪੈਰਾਂ ਹੇਠ ਮਲਦਾ ਰਹੇ,
ਇਹੋ ਜ਼ਿੰਦਗੀ ਹੈ ਓਹਦੀ, ਜਿਹੜਾ ਚਲਦਾ ਰਹੇ,
ਲੱਗੇ ਠੋਕਰ ਕੋਈ ਤਾਂ ਰੁਕ ਜਾਈਦਾ ਨਹੀਂ।
ਕਾਲੀ ਰਾਤ ਪਿੱਛੋਂ...........

ਕਦੇ ਇਕੋ ਜਿਹਾ ਮੌਸਮ ਮਿਲੇ ਨਾ ਹਰ ਥਾਂ,
ਕਿਤੇ ਉੱਚਾ-ਕਿਤੇ ਨੀਵਾਂ, ਕਿਤੇ ਧੁੱਪ-ਕਿਤੇ ਛਾਂ,
ਔਖੇ ਰਾਹਾਂ ਵੱਲ ਵੇਖ ਕੇ ਨਾ ਮੁੜੀਏ ਪਿਛਾਂ,
ਔਖਾ ਝੱਲੇ ਬਿਨਾਂ ਮੰਜ਼ਿਲਾਂ ਨੂੰ ਪਾਈਦਾ ਨਹੀਂ।
ਕਾਲੀ ਰਾਤ ਪਿੱਛੋਂ...........

ਸਭ ਔਕੜਾਂ, ਮੁਸੀਬਤਾਂ ਤੇ ਦੁਸ਼ਵਾਰੀਆਂ,
ਦੇਖ ਦ੍ਰਿੜ੍ਹ ਇਰਾਦੇ ਝੁਕਦੀਆਂ ਸਾਰੀਆਂ,
ਜਿੱਤ ਓਹਦੀ ਹੁੰਦੀ ਜੀਹਨੇ ਹਿੰਮਤਾਂ ਨਾ ਹਾਰੀਆਂ,
'ਮੀਤ' ਮੇਰਿਆ ਉਏ! ਹੌਸਲਾ ਐਂ ਢਾਈਦਾ ਨਹੀਂ।
ਕਾਲੀ ਰਾਤ ਪਿੱਛੋਂ ਆਉਂਦੀ ਏ ਸਵੇਰ ਸੱਜਣਾਂ,
ਐਂਵੇਂ ਨ੍ਹੇਰਿਆਂ ਦੇ ਕੋਲੋਂ ਡਰ ਜਾਈਦਾ ਨਹੀਂ।

# ਦੋ ਗ਼ਜ਼ਲਾਂ

(੧)

—ਮਲਕੀਤ ਮੀਤ

ਪੱਥਰਾਂ ਦਾ ਸ਼ਹਿਰ ਹੈ ਕੁਝ ਖ਼ੌਫ਼ ਖਾਇਆ ਕਰ ਦਿਲਾ।
ਇਸ ਤਰ੍ਹਾਂ ਨਾ ਕੱਚ ਦੇ ਸੁਪਨੇ ਸਜਾਇਆ ਕਰ ਦਿਲਾ।

ਪਿੰਜਰੇ ਦੇ ਵਿਚ ਹੀ ਤੂੰ ਫੜ-ਫੜਾਇਆ ਕਰ ਦਿਲਾ।
ਉੱਡਣਾ ਏਥੇ ਮਨ੍ਹਾ ਹੈ, ਉਡਣਾ ਨ ਚ੍ਹਾਇਆ ਕਰ ਦਿਲਾ।

ਲੱਗ-ਜੂ ਇਲਜ਼ਾਮ ਤੇਰੇ 'ਤੇ ਕੁਈ ਸੰਭਲ ਜ਼ਰਾ,
ਗੀਤ ਉਲਫ਼ਤ ਦੇ ਨਾ ਇਉਂ ਤੂੰ ਗੁਣ-ਗਣਾਇਆ ਕਰ ਦਿਲਾ।

ਖੰਭ ਕੁਤਰ ਜਜ਼ਬਾਤ ਦੇ, ਚਾਵਾਂ ਦੇ ਪਾ ਲੈ ਬੇੜੀਆ,
ਸ਼ੌਕ ਝੱਲੇ ਨੂੰ ਵੀ ਕੁਝ ਨਿਚਲਾ ਬਿਠਾਇਆ ਕਰ ਦਿਲਾ।

ਇਸ਼ਕ ਦੀ ਦੁਨੀਆਂ 'ਚ ਇਸ ਗ਼ਮ ਦੀ ਵੀ ਹੈ ਕੀਮਤ ਬੜੀ,
ਗ਼ਮ ਮਿਲੇ ਤਾਂ ਹੱਸ ਕੇ ਝੋਲੀ 'ਚ ਪਾਇਆ ਕਰ ਦਿਲਾ।

ਫਿਰ ਬਹੁਤ ਤੰਗ ਕਰਦੀਆਂ ਉੱਚੀਆਂ ਪਰਵਾਜ਼ਾਂ ਇਹਦੀਆਂ,
ਖ਼ਾਹਿਸ਼ਾਂ ਦੇ ਪੰਛੀ ਨੂੰ ਚੋਗਾ ਨਾ ਪਾਇਆ ਕਰ ਦਿਲਾ।

ਇਸ ਜ਼ਮਾਨੇ ਵਿਚ ਭਲਾ ਕਿਥੇ ਮਿਲੂਗਾ 'ਮੀਤ' ਹੁਣ,
ਰੋਜ਼ ਉਸਦੀ ਭਾਲ ਵਿਚ ਨਾ ਵਕਤ ਜ਼ਾਇਆ ਕਰ ਦਿਲਾ।

(੨)

ਏਧਰ ਦੇਖਾਂ, ਓਧਰ ਦੇਖਾਂ।
ਜਿੱਧਰ ਦੇਖਾਂ, ਦਿਲਬਰ ਦੇਖਾਂ।

ਫੁੱਲ ਦੇਖਾਂ, ਜਾਂ ਪੱਥਰ ਦੇਖਾਂ।
ਤੇਰਾ ਹੀ ਮੁੱਖ ਅਕਸਰ ਦੇਖਾਂ।

ਹੀਰੇ, ਲਾਲ, ਜਵਾਹਰ ਦੇਖਾਂ।
ਕਿਉਂ ਮੈਂ ਰੋੜੇ-ਕੰਕਰ ਦੇਖਾਂ?

ਜਦ ਤੈਨੂੰ ਦਿਲ ਅੰਦਰ ਦੇਖਾਂ।
ਫਿਰ ਕਿਉਂ ਮਸਜਿਦ-ਮੰਦਰ ਦੇਖਾਂ?

ਇਹ ਕੇਹੋ ਜਿਹਾ ਮੰਜ਼ਰ ਦੇਖਾਂ!
ਹਰ ਇਕ ਦੇ ਹੱਥ ਖੰਜਰ ਦੇਖਾਂ।

'ਸੱਚ' ਦੀ ਕੋਈ ਬਾਤ ਨਹੀਂ ਪੁੱਛਦਾ,
'ਝੂਠ' ਦੀ ਹਰ ਥਾਂ ਚੌਧਰ ਦੇਖਾਂ।

ਤੇਰੇ ਨੈਣ-ਕਟੋਰੇ ਤੱਕ ਕੇ,
ਇਉਂ ਲਗਦੈ, ਜਿਉਂ ਸਾਗਰ ਦੇਖਾਂ।

ਤੱਕਦਾ ਹਾਂ ਕਲੀਆਂ ਦੀ ਵਰਖਾ,
ਜਦ ਮੈਂ ਹਸਦਾ ਦਿਲਬਰ ਦੇਖਾਂ।

'ਮੀਤ' ਮੇਰਿਆ! ਪਿਆਸ ਹੈ ਐਸੀ,
ਮਰ ਜਾਵਾਂ ਜੋ ਸਮੁੰਦਰ ਦੇਖਾਂ।

ਪਿੰਡ/ਡਾਕ. ਮੰਡੀ ਕਲਾਂ (ਬਠਿੰਡਾ)-੧੫੧੧੦੩

# ਮੈਂ ਐਡੀਟਰੀ ਕੀਤੀ

—ਸੰਤੋਖ ਸਿੰਘ ਧੀਰ

## ਪਟਿਆਲੇ "ਜੀਵਨ ਪ੍ਰੀਤੀ" ਵਿਚ

ਪਟਿਆਲੇ ਤੋਂ ਇਕ ਪਰਚਾ "ਜੀਵਨ ਪ੍ਰੀਤੀ" ਨਿਕਲਦਾ ਹੁੰਦਾ ਸੀ। ਸੰਤ ਇੰਦਰ ਸਿੰਘ ਚੱਕਰਵਰਤੀ ਇਸ ਵਿੱਚ ਕੰਮ ਕਰਦੇ ਸਨ। ਪ੍ਰੀਤਮ ਸਿੰਘ ਚਾਹਿਲ ਇਸ ਦੇ ਮਾਲਿਕ ਅਤੇ ਸੰਪਾਦਕ ਸਨ। ਸਹੀ ਮਹੀਨਾ ਯਾਦ ਨਹੀਂ, ਮਾਰਚ ਜਾਂ ਅਪ੍ਰੈਲ ਸੀ-੧੯੪੭ ਦਾ। ਮੈਨੂੰ "ਜੀਵਨ ਪ੍ਰੀਤੀ" ਵਿੱਚ ਕੰਮ ਕਰਨ ਲਈ ਸੱਦਿਆ ਗਿਆ, ਅਤੇ ਮੈਂ ਉਥੇ ਚਲਾ ਗਿਆ। ਹੁਣ ਮੈਂ "ਜੀਵਨ ਪ੍ਰੀਤੀ" ਵਿੱਚ ਸਹਾਇਕ ਐਡੀਟਰ ਲੱਗ ਗਿਆ ਸਾਂ। ਤਨਖਾਹ ਸੱਤਰ ਰੁਪਏ ਮਹੀਨਾ। ਇੰਦਰ ਸਿੰਘ ਚੱਕਰਵਰਤੀ ਇਥੋਂ ਚਲੇ ਗਏ ਸਨ। ਮੈਨੂੰ ਉਹਨਾਂ ਦੀ ਥਾਵੇਂ ਹੀ ਸੰਪਾਦਕ ਰਖਿਆ ਗਿਆ ਸੀ। ਮੈਨੂੰ ਬੜੀ ਹੀ ਖੁਸ਼ੀ ਸੀ, ਖਾਸ ਕਰਕੇ ਸੰਪਾਦਕ ਵਜੋਂ ਪਰਚੇ ਵਿੱਚ ਕੰਮ ਕਰਨ ਦੀ। ਇਸ ਨਾਲ ਮੇਰੀ ਬੜੇ ਹੀ ਚਿਰ ਦੀ ਸੱਧਰ ਪੂਰੀ ਹੋ ਗਈ ਸੀ। ਮੈਨੂੰ ਕਿਸੇ ਪਰਚੇ ਉਤੇ ਆਪਣਾ ਨਾਂ ਸੰਪਾਦਕ ਵਜੋਂ ਦੇਖਣ ਦਾ ਬੜਾ ਹੀ ਚਾਓ ਸੀ; ਅਤੇ ਇਹ ਚਾਓ "ਪ੍ਰੀਤ ਲੜੀ" ਨੇ ਪੈਦਾ ਕੀਤਾ ਹੋਇਆ ਸੀ। ਏਥੇ "ਜੀਵਨ ਪ੍ਰੀਤੀ" ਵਿਚ ਇਹ ਚਾਓ ਪੂਰਾ ਹੋ ਰਿਹਾ ਸੀ। ਸੱਚਮੁੱਚ ਬੜੀ ਹੀ ਖੁਸ਼ੀ ਸੀ ਮੈਨੂੰ। ਮੈਨੂੰ ਕੁਝ ਵੱਕਾਰ ਵੀ ਆਪਣਾ ਵਧਿਆ ਹੋਇਆ ਦਿਸ ਰਿਹਾ ਸੀ। ਤਨਖ਼ਾਹ ਭਾਵੇਂ ਘੱਟ ਸੀ, ਪਰ ਇੱਜ਼ਤ ਬਹੁਤ ਵੱਧ ਸੀ। "ਸੰਨ ਚਿੜੀ" ਮੈਂ ਇਸੇ ਇੱਜ਼ਤ ਲਈ ਜਾਰੀ ਕਰਨਾ ਚਾਹੁੰਦਾ ਸਾਂ। ਪਰਚੇ ਦਾ ਸੰਪਾਦਕ ਹੋਵਾਂ। ਲੋਕੀ ਮੈਨੂੰ ਐਡੀਟਰ ਕਹਿਣ। ਪਰਚੇ ਦਾ ਐਡੀਟਰ ਹੋਣਾ ਛੋਟੀ ਗੱਲ ਨਹੀਂ ਸੀ, ਬਹੁਤ ਵੱਡਾ ਅਹੁਦਾ ਸੀ। ਲੋਕੀ ਕੁਝ ਕੁ ਲੋਕਾਂ ਨੂੰ ਸਤਿਕਾਰ ਨਾਲ ਦੇਖਦੇ ਹੁੰਦੇ ਸਨ। ਐਡੀਟਰਾਂ, ਪ੍ਰੋਫ਼ੈਸਰਾਂ, ਵਕੀਲਾਂ ਅਤੇ ਲੀਡਰਾਂ ਨੂੰ। ਸਮਾਜ ਵਿਚ ਇਹ ਮੰਨੇ-ਦੰਨੇ ਤੇ ਆਗੂ ਜਿਹੇ ਹੁੰਦੇ ਸਨ।

ਏਥੇ ਆ ਕੇ ਕੁਝ ਕੁ ਦਿਨ ਮੈਂ ਇਕ ਘਾਟ ਮਹਿਸੂਸ ਕੀਤੀ। ਉਹ ਸੀ ਚੱਕਰਵਰਤੀ ਦੀ। ਮੇਰਾ ਲੱਖਣ ਇਹ ਸੀ ਕਿ ਉਥੇ ਚੱਕਰਵਰਤੀ ਜੀ ਵੀ ਮੇਰੇ ਨਾਲ ਹੀ ਹੋਣਗੇ। ਪਰ ਉਹ ਏਥੇ ਨਹੀਂ ਸਨ। ਸਗੋਂ ਮੈਨੂੰ ਉਹਨਾਂ ਦੀ ਥਾਂ ਹੀ ਏਥੇ ਸੱਦਿਆ ਗਿਆ ਸੀ। ਮੈਨੂੰ ਕੁਝ ਮਾਯੂਸੀ ਹੋਈ। ਕਿਉਂਕਿ ਚੱਕਰਵਰਤੀ ਬੜੇ ਖ਼ੁਸ਼-ਤਬੀਅਤ ਬੰਦੇ ਸਨ। ਬੜੀਆਂ ਸੁਹਣੀਆਂ ਹੱਸੀ-ਮਜ਼ਾਕ ਦੀਆਂ ਗੱਲਾਂ ਕਰਦੇ ਹੁੰਦੇ ਸਨ। ਖ਼ੈਰ, ਹੁਣ ਉਹ ਨਹੀਂ ਸਨ ਏਥੇ। ਫੇਰ ਉਹ ਮਗਰੋਂ ਮਹਿਕਮਾ ਪੰਜਾਬੀ ਵਿਚ ਜਾ ਲੱਗੇ ਸਨ ਤੇ ਕੋਸ਼ ਲਈ ਲਫ਼ਜ਼ ਚੁਣਦੇ ਸਨ। ਕਾਫ਼ੀ ਪੜ੍ਹੇ-ਲਿਖੇ ਸਨ। ਹਿੰਦੀ ਕਾਫ਼ੀ ਜਾਣਦੇ ਸਨ। ਸਕੂਲਾਂ ਵਿਚ ਤਾਂ ਨਹੀਂ ਸਨ ਪੜ੍ਹੇ, ਉਂਜ ਬਹੁਤ ਵਿਦਵਾਨ ਸਨ। ਸਤਿਗੁਰੂ ਪ੍ਰਤਾਪ ਸਿੰਘ ਦੇ ਕਾਫ਼ੀ ਨੇੜੇ ਹੁੰਦੇ ਸਨ। ਕਾਫ਼ੀ ਮੰਨੇ-ਦੰਨੇ ਸਨ ਨਾਮਧਾਰੀ ਦਰਬਾਰ ਵਿਚ। ਉਂਜ ਵੀ ਉਹ "ਸੰਤ" ਸਨ। ਆਪਣੇ ਆਪ ਨੂੰ "ਸੰਤ ਇੰਦਰ ਸਿੰਘ ਚੱਕਰਵਰਤੀ" ਲਿਖਦੇ ਸਨ। ਰੇਬ ਪਜਾਮਾ, ਲੰਮਾ ਕੁੜਤਾ, ਨਾਮਧਾਰੀਆਂ ਵਰਗੀ ਪੱਗ। ਕੱਦ ਥੋੜ੍ਹਾ ਮਧਰਾ ਸੀ, ਪਰ ਜਦੋਂ ਗੱਲ ਕਰਦੇ ਸਨ ਤਾਂ ਕਾਫ਼ੀ ਉੱਚੇ ਹੋ ਜਾਂਦੇ ਸਨ। ਤਕਰੀਰ ਚੰਗੀ ਕਰਦੇ ਸਨ। ਹੌਲੀ ਅਤੇ ਬੜੇ ਹੀ ਠਰੰਮੇ ਜਿਹੇ ਨਾਲ ਬੋਲਦੇ। ਖ਼ੈਰ, ਉਹਨਾਂ ਨੂੰ ਗੱਲ ਬੜੀ ਹੀ ਚੰਗੀ ਕਰਨੀ ਆਉਂਦੀ ਸੀ।

ਪਰ ਉਹ "ਜੀਵਨ ਪ੍ਰੀਤੀ" ਨਾਲੋਂ ਵੱਖ ਕਿਉਂ ਹੋ ਗਏ ਸਨ? ਵੱਡਾ ਕਾਰਨ ਉਹਨਾਂ ਦੀ ਸ਼ਖ਼ਸੀਅਤ ਦੀ ਵਡਿਆਈ ਹੀ ਸੀ। ਸ਼ਖ਼ਸੀਅਤ ਚਾਹਿਲ ਸਾਹਿਬ ਦੀ ਵੀ ਉਹਨਾਂ ਤੋਂ ਘੱਟ ਨਹੀਂ ਸੀ, ਪਰ ਉਹਨਾਂ ਨਾਲ ਲਗਿਆ "ਸੰਤ" ਦਾ ਲਫ਼ਜ਼ ਕਾਫ਼ੀ ਭਾਰੂ ਹੋ ਜਾਂਦਾ ਸੀ। ਉਮਰ ਵਿਚ ਵੀ ਚਾਹਿਲ ਸਾਹਿਬ ਨਾਲੋਂ ਉਹ ਕਾਫ਼ੀ ਵੱਡੇ ਸਨ। ਸੋ ਉਹਨਾਂ ਨੂੰ ਮਾਤਹਿਤ ਵਜੋਂ ਕੰਮ ਕਰਨਾ ਔਖਾ ਸੀ। ਇਸ ਤੋਂ ਬਿਨਾਂ ਚਾਹਿਲ ਸਾਹਿਬ ਆਪ ਵੀ ਮਹਿਸੂਸ ਕਰਦੇ। ਉਹਨਾਂ ਨੂੰ ਵੀ, ਉਹਨਾਂ ਨੂੰ, ਮਾਤਹਿਤ ਸਮਝਣਾ ਔਖਾ ਸੀ। ਆਖ਼ਿਰ ਤਾਂ ਉਹ ਨੌਕਰ ਹੀ ਸਨ? ਭਾਵੇਂ ਚਾਹਿਲ ਸਾਹਿਬ ਦਾ ਵਤੀਰਾ ਬੜਾ ਹੀ ਚੰਗਾ ਹੁੰਦਾ। ਚਾਹਿਲ ਸਾਹਿਬ ਆਪ ਵੀ ਉਸਾਰੂ ਸੋਚਣੀ ਵਾਲੇ ਸਨ। ਉਹ ਵੀ ਕਿਸੇ ਜ਼ਮਾਨੇ ਵਿਚ ਪ੍ਰੀਤ ਨਗਰ ਰਹਿ ਚੁੱਕੇ ਸਨ।

"ਜੀਵਨ ਪ੍ਰੀਤੀ" ਦਾ ਦਫ਼ਤਰ ਪਹਿਲਾਂ ਸ਼ਹਿਰ ਵਿਚਕਾਰ ਹੀ ਹੁੰਦਾ ਸੀ ਤੇ ਚੱਕਰਵਰਤੀ ਹੋਰਾਂ ਦੀ ਰਿਹਾਇਸ਼ ਵੀ ਉਥੇ ਹੀ ਹੁੰਦੀ ਸੀ। ਚੱਕਰਵਰਤੀ ਹੋਰਾਂ ਨੂੰ ਮੈਂ ਕਈ ਵਾਰ ਜਾ ਕੇ ਮਿਲਿਆ ਸਾਂ ਤੇ ਉਹਨਾਂ ਕੋਲ ਮੈਂ ਦੋ-ਦੋ ਦਿਨ ਤਕ ਠਹਿਰਦਾ ਵੀ ਰਿਹਾ ਸਾਂ। ਚਾਹਿਲ ਸਾਹਿਬ ਕਦੇ-ਕਦੇ ਹੀ ਦਫ਼ਤਰ ਆਉਂਦੇ ਹੁੰਦੇ ਸਨ। ਇਕ ਵਾਰ ਉਹ ਆਏ ਤਾਂ ਮੈਂ ਵੀ ਉਹਨਾਂ ਨੂੰ ਮਿਲਿਆ ਸਾਂ। ਇਕ ਵਾਰ ਦੇ ਏਨੀ ਹੀ ਸੰਖੇਪ ਜਿਹੀ ਵਾਕਫ਼ੀ ਸੀ।

"ਦੋ ਚਿੱਠੀਆਂ" ਛਪਣ ਲਈ ਮੈਂ "ਪੰਜ ਦਰਿਆ" ਨੂੰ ਭੇਜੀ ਸੀ। ਪਹਿਲਾਂ ਪਤਾ ਲੱਗਾ ਕਿ "ਪੰਜ ਦਰਿਆ" ਛਾਪੇਗਾ। ਫੇਰ ਪਤਾ ਲੱਗਾ ਕਿ ਸ਼ਾਇਦ ਉਹ ਛਾਪ ਨਹੀਂ ਰਿਹਾ। ਇਸ ਕਹਾਣੀ ਦੀ ਇਕ ਕਾਪੀ ਮੈਂ ਆਪਣੇ ਕੋਲ ਵੀ ਰੱਖੀ ਸੀ। ਇਹ ਕਹਾਣੀ ਚੱਕਰਵਤੀ ਹੋਰਾਂ ਨੂੰ ਸੁਣਾਈ ਗਈ। ਉਹਨਾਂ ਬਹੁਤ ਪਸੰਦ ਕੀਤੀ। ਫੇਰ ਉਹਨਾਂ ਇਹ ਕਹਾਣੀ "ਜੀਵਨ ਪ੍ਰੀਤੀ" ਵਿਚ ਛਾਪ ਦਿੱਤੀ। ਪ੍ਰੀਤਮ ਸਿੰਘ ਚਾਹਿਲ ਹੋਰਾਂ ਇਸ ਕਹਾਣੀ ਨੂੰ ਪੜ੍ਹ ਕੇ ਮੇਰੀ ਪ੍ਰਤਿਭਾ ਬੁੱਝ ਲਈ ਸੀ। ਜਦੋਂ ਚੱਕਰਵਰਤੀ ਹੋਰੀ "ਜੀਵਨ ਪ੍ਰੀਤੀ" ਤੋਂ ਵੱਖ ਹੋਏ ਤਾਂ ਉਹਨਾਂ ਮੈਨੂੰ "ਜੀਵਨ ਪ੍ਰੀਤੀ" ਵਿਚ ਆਉਣ ਲਈ ਚਿੱਠੀ ਲਿਖੀ ਸੀ। ਪਹਿਲਾਂ ਚੱਕਰਵਰਤੀ ਹੋਰੀਂ ਇਹ ਆਖਦੇ ਹੁੰਦੇ ਸਨ ਕਿ ਉਹਨਾਂ ਨੂੰ ਕੰਮ ਕਰਨ ਲਈ ਸਹਾਇਕ ਦੀ ਜ਼ਰੂਰਤ ਹੈ, ਅਤੇ ਉਹ ਚਾਹਿਲ ਹੋਰਾਂ ਨੂੰ ਮੇਰੇ ਬਾਰੇ ਹੀ ਆਖਦੇ ਹੁੰਦੇ ਸਨ। ਚਾਹਿਲ ਹੋਰਾਂ ਨੂੰ ਏਥੋਂ ਵੀ ਮੈਂ ਯਾਦ ਰਹਿ ਸਕਿਆ ਹੋਵਾਂਗਾ। ਪਤਾ ਮੇਰਾ ਉਹਨਾਂ ਦੇ ਰੀਕਾਰਡ ਵਿਚ ਮੌਜੂਦ ਹੀ ਸੀ। ਕਿਉਂਕਿ ਮੈਨੂੰ ਕੰਪਲੀਮੈਂਟਰੀ

ਪਰਚਾ ਆਉਣ ਲੱਗ ਪਿਆ ਸੀ।

ਚਾਹਿਲ ਹੋਰਾਂ ਨੂੰ ਮੇਰੇ ਵਰਗੇ ਨੌਜਵਾਨ ਦੀ ਲੋੜ ਹੀ ਸੀ, ਕਿਉਂਕਿ ਹਰ ਲਿਹਾਜ਼ ਨਾਲ ਹੀ ਉਹਨਾਂ ਤੋਂ ਮੈਂ ਛੋਟਾ ਸਾਂ। ਉਮਰ ਵਿਚ, ਵਿੱਦਿਆ ਵਿਚ, ਸਮਾਜੀ ਤੇ ਮਾਲੀ ਹੈਸੀਅਤ ਵਿਚ। ਉਹ ਬੀ.ਏ.ਐਲ.ਐਲ.ਬੀ. ਸਨ। ਬਠਿੰਡੇ ਵੱਲ ਇਕ ਪੂਰੇ ਪਿੰਡ ਨਰਿੰਦਰਪੁਰਾ ਦੇ ਮਾਲਿਕ ਸਨ। ਕੋਠੀ ਸੀ, ਕਾਰ ਸੀ ਤੇ ਹੋਰ ਸਭ ਸਹੂਲਤਾਂ ਸਨ। ਮੁੱਕਦੀ ਗੱਲ, ਉਹ ਮੇਰੇ ਨਾਲੋਂ ਹਰ ਤਰ੍ਹਾਂ ਹੀ ਬਰਤਰ ਸਨ।

ਸੁਭਾ ਦੇ ਬੜੇ ਹੀ ਚੰਗੇ ਸਨ। ਉਹਨਾਂ ਜਿਹਾ ਸੁਭਾ ਮੈਂ ਕਿਸੇ ਮਾਲਿਕ ਦਾ ਨਹੀਂ ਦੇਖਿਆ।

## ਏਥੇ ਮੈਂ ਐਡੀਟਰੀ ਦਾ ਬੜਾ ਹੀ ਚਾਓ ਪੂਰਾ ਕੀਤਾ

"ਜੀਵਨ ਪ੍ਰੀਤੀ" ਦਾ ਦਫ਼ਤਰ ਅੱਜਕਲ੍ਹ ਸ਼ਹਿਰੋਂ ਬਾਹਰ ਡੇਰਾ ਬਾਬਾ ਜੱਸਾ ਸਿੰਘ ਦੇ ਲਾਗੇ ਸੀ। ਏਥੇ ਚਾਹਿਲ ਸਾਹਿਬ ਦਾ ਜ਼ਮੀਨ ਦਾ ਇਕ ਟੁਕੜਾ ਸੀ। ਇਸ ਜ਼ਮੀਨ ਵਿਚ ਉਹਨਾਂ ਆਪਣੀ ਕੋਠੀ ਪਾ ਲਈ ਹੋਈ ਸੀ ਤੇ ਪ੍ਰੈਸ ਵੀ ਲਾ ਲਿਆ ਸੀ। "ਜੀਵਨ ਪ੍ਰੀਤੀ" ਏਥੇ ਹੀ ਉਹਨਾਂ ਦੇ ਪ੍ਰੈਸ ਵਿਚ ਛਪਦੀ ਹੁੰਦੀ ਸੀ।

ਮੇਰਾ ਕੰਮ ਲਿਖਣਾ, ਪਰਚੇ ਨੂੰ ਛਪਵਾਉਣਾ, ਤੇ ਫੇਰ ਪਤੇ ਆਦਿ ਲਿਖ ਕੇ ਪੋਸਟ ਕਰਨਾ ਹੁੰਦਾ ਸੀ। ਸਾਰਾ ਦਿਨ ਮੈਂ ਇਸ ਕੰਮ ਵਿਚ ਖੁਸ਼ੀ ਨਾਲ ਲੱਗਿਆ ਰਹਿੰਦਾ ਸਾਂ। ਮੇਰੇ ਲੇਖ, ਆਸ ਅਨੁਸਾਰ, ਕਾਫ਼ੀ ਚੰਗੇ ਹੁੰਦੇ ਸਨ। ਮੈਂ ਕਵਿਤਾ, ਕਹਾਣੀ, ਅਤੇ ਲੇਖ ਸਭ ਕੁਝ ਲਿਖਦਾ ਸਾਂ। ਸਾਰਾ ਕੁਝ ਹੀ ਛਾਪਦਾ। ਪਰਚੇ ਵਿਚ ਸਭ ਤੋਂ ਵੱਧ ਮੇਰਾ ਹੀ ਮੈਟਰ ਹੁੰਦਾ ਸੀ।

ਪ੍ਰੀਤਮ ਸਿੰਘ ਚਾਹਿਲ ਜੀ ਵੀ ਲੇਖ ਲਿਖਦੇ ਹੁੰਦੇ ਸਨ। ਇਹ ਇਕ ਫ਼ੀਚਰ ਹੁੰਦਾ ਸੀ ਜਿਸ ਦਾ ਨਾਂ "ਇਹ ਉਹ" ਸੀ। ਇਹ ਸਭ ਤੋਂ ਅੱਗੇ ਛਪਦਾ ਸੀ। ਅਸਲ ਵਿਚ ਇਹ ਉਹਨਾਂ ਦਾ ਸੰਪਾਦਕੀ ਲੇਖ ਹੁੰਦਾ ਸੀ ਜਿਸ ਦਾ ਹੈਡਿੰਗ ਹਰ ਵਾਰ ਹੀ ਇਹੀਓ ਰੱਖਿਆ ਹੁੰਦਾ ਸੀ। ਇਸ ਵਿਚ ਉਹ ਬਹੁਤਾ ਰਾਜਸੀ ਟਿੱਪਣੀ ਲਿਖਦੇ ਹੁੰਦੇ ਸਨ। ਕਦੇ-ਕਦੇ ਕੋਈ ਹੋਰ ਸਮਾਜੀ ਵਿਸ਼ਾ ਵੀ ਛੂਹ ਲੈਂਦੇ ਸਨ। ਖ਼ੈਰ, ਲਿਖਦੇ ਚੰਗਾ ਸਨ, ਪਰ ਮੇਰੇ ਵਰਗੀ ਬੋਲੀ ਅਤੇ ਸ਼ੈਲੀ ਉਹਨਾਂ ਦੀ ਨਹੀਂ ਸੀ। ਉਹਨਾਂ ਦਾ ਆਪਣਾ ਢੰਗ ਸੀ। ਮੇਰੀ ਬਹੁਤ ਪ੍ਰਸੰਸਾ ਕਰਦੇ। ਕਹਿੰਦੇ ਸਨ ਕਿ ਡਿਸਕਰਿਪਸ਼ਨ ਬਹੁਤ ਚੰਗੀ ਹੁੰਦੀ ਹੈ ਮੇਰੀ।

ਏਥੇ ਮੈਂ ਐਡੀਟਰੀ ਦਾ ਬੜਾ ਹੀ ਚਾਓ ਪੂਰਾ ਕੀਤਾ। ਮੈਨੂੰ ਪੂਰੀ ਖੁੱਲ੍ਹ ਸੀ। ਵਿਚਾਰਧਾਰਾ ਮੇਰੀ "ਪ੍ਰੀਤ ਲੜੀ" ਜਿਹੀ ਹੀ ਹੁੰਦੀ ਸੀ। ਸੁਤੇ ਸਿਧ ਮੈਂ "ਪ੍ਰੀਤ ਲੜੀ" ਦੀ ਪੈਰਵੀ ਕਰਦਾ ਹੁੰਦਾ ਸੀ। ਉਂਜ ਚਾਹਿਲ ਹੋਰਾਂ ਨੇ ਵੀ ਥੋੜ੍ਹੀ ਜਿਹੀ "ਪ੍ਰੀਤ ਲੜੀ" ਦੀ ਪੈਰਵੀ ਕੀਤੀ ਹੋਈ ਸੀ ਜਦੋਂ ਉਹਨਾਂ ਨੇ ਇਸ ਦਾ ਨਾਂ "ਜੀਵਨ ਪ੍ਰੀਤੀ" ਰੱਖਿਆ ਸੀ। ਪਰ ਇਹ ਏਥੋਂ ਤਕ ਹੀ ਸੀ। ਉਹਨਾਂ ਦੀ ਆਪਣੀ ਲਿਖਤ ਵਿਚ ਇਹ ਪੈਰਵੀ ਨਹੀਂ ਹੁੰਦੀ ਸੀ। ਇਹ ਉਹਨਾਂ ਨੂੰ ਪੁੱਗਦੀ ਨਹੀਂ ਸੀ। ਗੁਰਬਖ਼ਸ਼ ਸਿੰਘ ਦੀ ਕਲਮ ਤਾਂ ਹੁਣ ਸੋਸ਼ਲਿਜ਼ਮ ਤੇ ਕਮਿਊਨਿਜ਼ਮ ਦੀਆਂ ਗੱਲਾਂ ਕਰਨ ਲੱਗ ਪਈ ਸੀ, ਪਰ "ਜੀਵਨ ਪ੍ਰੀਤੀ" ਇਸ ਪਾਸੇ ਵੱਲ ਜਾਣਾ ਨਹੀਂ ਚਾਹੁੰਦੀ ਸੀ। ਉਹਨਾਂ ਨੂੰ ਬੱਸ "ਜੀਵਨ" ਅਤੇ "ਪ੍ਰੀਤੀ" ਦੀ ਹੀ ਲੋੜ ਸੀ। "ਜੀਵਨ" ਅਤੇ "ਪ੍ਰੀਤੀ" ਵਿਚ ਬਥੇਰੇ ਅਰਥ ਆ ਜਾਂਦੇ ਸਨ।

ਏਥੇ, ਇਸ ਸਮੇਂ ਵਿਚ, ਮੈਂ ਤਿੰਨ ਕਹਾਣੀਆਂ ਲਿਖੀਆਂ ਸਨ। ਇਹਨਾਂ ਵਿਚੋਂ ਇਕ ਕਹਾਣੀ ਮੇਰੀ ਬੜੀ ਸ੍ਰੇਸ਼ਟ ਹੈ ਜਿਸ ਦਾ ਸਿਰਲੇਖ "ਮੇਰਾ ਉੱਜੜਿਆ ਗੁਆਂਢੀ" ਹੈ। ਇਹ ਫ਼ਸਾਦਾਂ ਬਾਰੇ ਸੀ। ਦੂਜੀਆਂ ਦੇ ਨਾਂ ਹਨ "ਤੱਤੀਆਂ ਕਣੀਆਂ" ਤੇ "ਸੜੇ ਹੋਏ ਫੁੱਲ"। ਇਹ ਕਹਾਣੀਆਂ ਮੇਰੇ ਪਹਿਲੇ ਸੰਗ੍ਰਹਿ ਵਿਚ ਸ਼ਾਮਿਲ ਹਨ- "ਸਿੱਟਿਆਂ ਦੀ ਛਾਂ" ਵਿਚ।

ਇਕ ਲੇਖ ਦਾ ਨਾਂ ਮੈਨੂੰ ਹੁਣ ਤਕ ਵੀ ਯਾਦ ਹੈ : "ਫ਼ਰੇਬੀ ਮਰਦ ਕਿ ਤੀਵੀਂ"। ਇਸ ਵਿਚ ਮੈਂ ਔਰਤ ਉਤੇ ਜਿਹੜੀ ਧੋਖਾ ਆਦਿ ਦੇਣ ਦੀ ਊਜ ਲਗਦੀ ਰਹੀ ਹੈ- ਬੇਵਫ਼ਾਈਆਂ ਕਰਨ ਦੀ-ਉਸ ਊਜ ਨੂੰ ਚੰਗੀ ਤਰ੍ਹਾਂ ਨਾਲ ਝੂਠਾ ਕੀਤਾ ਹੋਇਆ ਸੀ ਤੇ ਕਿਹਾ ਸੀ ਕਿ ਮਰਦ ਵੀ ਫ਼ਰੇਬ ਕਰਦੇ ਰਹਿੰਦੇ ਹਨ, ਔਰਤ ਹੀ ਫ਼ਰੇਬੀ ਨਹੀਂ। ਪਤਾ ਨਹੀਂ ਅੱਜ ਉਹ ਲੇਖ ਕਿਥੇ ਪਿਆ ਹੋਵੇਗਾ, ਮੈਨੂੰ ਮੁੜ ਕੇ ਲੱਭਿਆ ਨਹੀਂ। ਇਸ ਲੇਖ ਵਿਚ ਵੀ ਮੈਂ ਬਹੁਤ ਹੱਦ ਤਕ "ਪ੍ਰੀਤ ਲੜੀ" ਦੀ ਪੈਰਵੀ ਕੀਤੀ ਹੋਈ ਸੀ। "ਪ੍ਰੀਤ ਲੜੀ" ਇਸਤਰੀ ਦੇ ਹੱਕ ਵਿਚ ਖਲੋਂਦੀ ਸੀ, ਜਿਵੇਂ ਕਦੇ ਸਿੱਖ ਗੁਰੂ ਸਾਹਿਬਾਨ ਖਲੋਂਦੇ ਹੁੰਦੇ ਸਨ।

ਉਹਨੀਂ ਦਿਨੀਂ ਪਟਿਆਲੇ, ਦੂਖ ਨਿਵਾਰਨ ਗੁਰਦੁਆਰੇ ਉਤੇ, ਇਕ ਸੁਨਹਿਰੀ ਬਾਜ਼ ਆ ਕੇ ਐਵੇਂ ਬੈਠਣ ਲੱਗ ਪਿਆ ਸੀ। ਕਦੇ ਕਲਸ ਉਤੇ ਤੇ ਕਦੇ ਕਿਸੇ ਮਮਟੀ ਉਤੇ। ਲੋਕੀਂ ਆਖਣ ਲੱਗ ਪਏ ਕਿ ਇਹ ਬਾਜ਼ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਦਾ ਹੈ। ਮੈਂ "ਸੁਨਹਿਰੀ ਬਾਜ਼" ਨਾਂ ਦਾ ਇਕ ਲੇਖ ਲਿਖਿਆ ਸੀ ਜਿਸ ਵਿਚ ਇਸ ਅੰਧਵਿਸ਼ਵਾਸ ਦੀ ਸਖ਼ਤ ਨਿਖੇਧੀ ਕੀਤੀ ਸੀ। ਇਹ ਲੇਖ ਵੀ ਪਤਾ ਨਹੀਂ ਕਿਥੇ ਔਂਟਲ ਗਿਆ ਹੈ। ਪਹਿਲਾਂ ਮੈਂ ਇਹ ਸਾਰੇ ਲੇਖ ਸਾਂਭ ਕੇ ਰੱਖੇ ਹੋਏ ਸਨ। ਫੇਰ ਇਹ ਸਾਂਭੇ ਨਹੀਂ ਰਹੇ।

ਪਤਾ ਨਹੀਂ ਕਿਹੋ ਜਿਹੇ ਹੋਣਗੇ ਇਹ ਮੇਰੇ ਲੇਖ। ਪਰ ਮੈਂ ਉਂਜ ਫ਼ਿਕਰੇ ਬੜੀ ਰੀਝ ਨਾਲ ਜੋੜਦਾ ਹੁੰਦਾ ਸਾਂ। ਇਕ-ਇਕ ਲਫ਼ਜ਼ ਨੂੰ ਨਗੀਨੇ ਵਾਂਗੂ ਵਰਤਦਾ। ਸੰਜਮ ਬਹੁਤ ਹੁੰਦਾ ਸੀ। ਫ਼ਾਲਤੂ ਲਫ਼ਜ਼ ਕੋਈ ਵੀ ਮੇਰੇ ਨੇੜੇ ਨਹੀਂ ਆਉਂਦਾ ਸੀ।

ਅਤੇ ਇਹ ਸਾਰਾ ਮੇਰੇ ਕੋਲੋਂ ਆਪਣੇ ਆਪ ਹੀ ਹੁੰਦਾ ਸੀ।

ਮੇਰੇ ਬਾਰੇ ਪਾਠਕਾਂ ਦੀ ਰਾਏ ਕਾਫ਼ੀ ਚੰਗੀ ਬਣੀ। ਇਕ ਰਾਏ ਇਹ ਆਈ :

"ਮੁੰਡਾ ਲਿਖਦਾ ਚੰਗਾ ਹੈ, ਤੇ ਲਿਖਦਾ ਵੀ ਫੇਰ ਮੌਲਿਕ ਹੈ। ਕੋਈ ਗੱਲ ਕਿਸੇ ਪਾਸਿਓਂ ਏਧਰੋਂ-ਉਧਰੋਂ ਨਹੀਂ ਲੈਂਦਾ।"

ਮੌਲਿਕ ਮੈਨੂੰ ਸ਼ੁਰੂ ਤੋਂ ਹੀ ਸਾਰੇ ਆਖਣ ਲੱਗ ਪਏ ਸਨ। ਉਦੋਂ ਮੈਨੂੰ ਇਸ ਗੱਲ ਦਾ ਪਤਾ ਹੀ ਨਹੀਂ ਸੀ ਕਿ ਮੌਲਿਕ ਗੁਣ ਹੈ, ਜਾਂ ਕਿੱਡਾ ਕੁ ਵੱਡਾ ਗੁਣ ਹੈ। ਮੈਂ ਤਾਂ ਬੱਸ ਲਿਖਦਾ ਸਾਂ।

*(ਸਵੈ-ਜੀਵਨੀ 'ਬ੍ਰਿਹਸਪਤੀ' ਵਿਚੋਂ)*

# ਰਾਹੋਂ ਤੁਰ ਗਿਆ— ਹਮਰਾਹੀ ਵੀਰ

—ਸਾਧੂ ਸਿੰਘ ਕਿਸਾਨ

ਰੱਬੋਂ ਈ ਪੱਪੂ ਬਾਜਵੇ ਦੇ ਡੇਰੇ ਗਿਆ ਹੋਇਆ ਸਾਂ, ਕਿ ਉਹਦਾ ਫ਼ੋਨ ਕੁਰਲਾ ਉਠਿਆ, ਉਹ ਫ਼ੋਨ ਸੁਣਨ ਅੰਦਰ ਚਲਾ ਗਿਆ, ਤਾਂ ਮੈਨੂੰ ਲੱਗੇ ਫ਼ੋਨ ਮੇਰਾ ਹੋਇਗਾ। ਥੋੜ੍ਹੀ ਦੇਰ ਬਾਦ ਜਦੋਂ ਓਨੇ ਵਾਜ ਮਾਰੀ, "ਬਾਪੂ ਜੀ! ਤੁਹਾਡਾ ਫ਼ੋਨ", ਤਾਂ ਪਤਾ ਨਹੀਂ ਕਿਉ? ਮੇਰਾ ਦਿਲ ਦਹਿਲ ਗਿਆ, ਫ਼ੋਨ ਔਂਦੇ ਵੀ ਨੇ ਤੇ ਜਾਂਦੇ ਵੀ ਨੇ, ਪਰ ਇੰਜ ਤੇ ਕਦੀ ਨਹੀਂ ਹੋਇਆ। ਉਹ ਦਸ ਕਦਮਾਂ ਦਾ ਰਾਹ ਤੇ ਮੇਰੇ ਮਨ ਵਿਚ ਵਿਸਵਸੇ। ਮੈਨੂੰ ਗੁਰਬਾਣੀ ਸਾਕਾਰ ਹੋਂਦੀ ਜਾਪੀ, 'ਨਿਮਖ ਮਾਹਿ ਚਾਰ ਕੁੰਟ ਫਿਰਿ ਆਵੈ। ਕਿਸੇ ਅਸ਼ੰਕਾ ਤੋਂ ਤ੍ਰਭਕਦਿਆਂ, ਹੌਲੇ ਜਹੇ ਹੈਲੋ, ਕੀਤੀ, ਦਾਤਾਗੰਜੋਂ ਸ੍. ਨੰਦ ਸਿੰਘ ਦੀ ਆਵਾਜ਼ ਕੰਨਾਂ ਨਾਲ ਟਕਰਾਈ, 'ਕਿਸਾਨ ਜੀ! ਤੁਹਾਡਾ ਸੰਦੇਸ਼ਾ ਏ, ਤੁਹਾਡੇ ਕੋਈ ਕੇਹਰ ਸਿੰਘ ਜੀ ਹਮਰਾਹੀ ਸਨ ਚਲੇ ਗਏ ਨੇ, ਪਰਸੋਂ ਭੈਣੀ ਸਾਹਿਬ ਭੋਗ ਪਏਗਾ।

ਫ਼ੋਨ ਧਰਦਿਆਂ ਨੂੰ ਮੇਰੀਆਂ ਡਬਡਬਾਈਆਂ ਅੱਖਾਂ ਵੇਖ ਕੇ, ਪੱਪੂ ਘਬਰਾ ਗਿਆ, ਖੈਰਸੁੱਖ ਤਾਂ ਹੈ? ਜਦੋਂ ਹਮਰਾਹੀ ਨਾ ਰਿਹਾ ਖੈਰ ਸੁੱਖ ਕੇਹੀ, ਬੇਟੇ! ਤੂੰ ਹੁਣ ਮੈਨੂੰ ਮੇਰੇ ਡੇਰਿਓਂ ਹੋ ਕੇ ਬੱਸ ਤੇ ਚੜ੍ਹਾ ਆ।

ਰਾਤ ਗਿਆਰਾਂ ਵਜੇ ਦਿੱਲੀ ਗੁਰਭੇਜ ਕੋਲ ਪੁੱਜ ਕੇ, ਅਗਲੇ ਦਿਨ ਦੁਪਿਹਰਾਂ ਨੂੰ, ਸ੍ਰੀ ਭੈਣੀ ਸਾਹਿਬ ਪ੍ਰੀਤਮ ਸਿੰਘ ਕਵੀ ਜੀ ਦੇ ਨਿਵਾਸ ਨੂੰ ਜਾਂਦਿਆਂ, ਸੋਚ ਰਿਹਾ ਸਾਂ 'ਨਿੱਕਾ ਜਿਹਾ ਕੇਹਰ, ਹਮਰਾਹੀ ਦੇ ਪਿਤਾ ਸ੍. ਕਰਨੈਲ ਸਿੰਘ ਤੋਂ ਜੀਵਨ ਨਗਰ ਗਤਕਾ ਸਿੱਖਦੇ ਸਾਰਿਆਂ ਦਾ ਖਿਡੌਣਾ ਕੇਹਰ, ਸ੍ਰੀ ਵਹਿਮੀ ਜੀ ਨੇ ਜਦੋਂ ਬੁਲਾਣਾਂ, ਕੇਹਰ ਸਿੰਘ ਕੇਹਰ ਕਹਿ ਕੇ ਬੁਲਾਣਾ, ਤਾਂ ਓਹਨੇ ਵੀ ਵਹਿਮੀ ਜੀ ਨੂੰ ਬਾਪੂ ਜੀ ਬਾਪੂ ਜੀ ਕਰਦੇ ਫਿਰਨਾਂ, ਓਹਦੇ ਪਿਤਾ ਨੇ ਆਖਣਾ ਵਹਿਮੀ ਜੀ! ਤੁਸੀਂ ਏਹਨੂੰ ਆਪਣਾ ਪੁੱਤਰ ਬਣਾ ਕੇ ਕਵਿਤਾ ਸਿਖਾ ਦਿਓ। ਕਣਕ ਵੰਨੇ ਕੇਹਰ ਦਾ ਗਤਕੇ ਦੇ ਪਿੜ ਵਿਚ ਪੈਰ ਨਾ ਭੁਇੰ ਤੇ ਪੈਣਾ, ਗੱਲਾਂ ਕਰਨੀਆਂ ਤਾਂ ਫੁੱਲ ਕਿਰਦੇ ਜਾਪਣੇ।

ਸਿਰਸੇ ਗਤਕੇ ਵਾਲੇ ਅਮਰੀਕ ਸਿੰਘ ਦੀ ਸਾਈਕਲ ਦੁਕਾਨ ਤੇ ਪੰਚਰ ਲਾਂਦਾ ਮੱਸ-ਫੁੱਟ ਕੇਹਰ, ਦੋਹਾਂ ਦੀਆਂ ਇਕੋ ਜਿਹੀਆਂ ਸ਼ਹਿਰੀ ਸਟਾਈਲ ਦੀਆਂ ਨਾਮਧਾਰੀ ਦਸਤਾਰਾਂ, ਅਸਾਂ ਹਾਸੇ 'ਚ ਤੀਲਿਆਂ ਵਾਲੀਆਂ ਵੀ ਕਹਿ ਦੇਣਾ, ਪਰ ਕੋਈ ਛੱਬ ਸੀ ਓਹਨਾਂ ਦੀ। ਕਿਸੇ ਕਦਰਦਾਨ ਨੇ ਦਿਲ ਵਾਰਿਆ, ਤਾਂ ਕਿਸੇ ਕੈਦੋਂ ਦੀ ਕੈਂਚੀ ਕੁਤਰਾ ਕਰ ਗਈ, ਕਾਤਰਾਂ ਵਿਖਾ ਕੇ ਕਹਿਣ ਲੱਗਾ, ਭਾਜੀ! ਕਿਤੇ ਦੂਰ ਚਲੇ ਜਾਣ ਤੇ ਜੀ ਕਰਦਾ ਏ।

ਸੰਨ ੬੪ 'ਚ ਸ੍ਰੀ ਸਤਿਗੁਰੂ ਜੀ ਮਗਰ ਸਾਈਕਲਾਂ ਤੇ ਜੀਵਨ ਨਗਰੋਂ-ਮਨਾਲੀ ਜਾਣ ਦਾ ਪ੍ਰੋਗਰਾਮ ਬਣ ਗਿਆ। ਚਾਰ ਜੋੜੇ ਇਕ ਲਾਈਨ 'ਚ ਤੁਰ ਪਏ। ਦੋ ਕਰੀਬ ਹਮਉਮਰ ਸੋਹਣੇ ਤੇ ਇਕੋ ਜਿਹੀਆਂ ਦਸਤਾਰਾਂ ਵਾਲੇ, ਬਲਬੀਰ ਢਿਲੋਂ, ਕੇਹਰ ਹਮਰਾਹੀ, (ਜਿਹੜੇ ਕਵੀ ਜੀ ਦੀ ਨਿਗ੍ਹਾ ਚੜ੍ਹ ਜਾਣ ਤੇ, ਬਾਦ, ਸਾਂਢੂ ਵੀ ਬਣ ਗਏ। ਸਾਈਕਲ ਸਵਾਰ ਕਵੀ ਮੰਡਲੀ ਦੀ ਸ਼ਾਨ ਸਨ।

ਸ੍ਰੀ ਸਤਿਗੁਰੂ ਜੀ ਹਰ ਦੁਪੈਹਰ ਤੇ ਰਾਤਾਂ ਦੇ ਲੰਗਰ ਵਿਸ਼ਰਾਮ ਦਾ ਵਧੀਆ ਪ੍ਰਬੰਧ ਕਰ ਕੇ ਅੱਗੇ ਚਲੇ ਜਾਂਦੇ। ਮਗਰ ਭੱਜਦਿਆਂ ਮੰਡੀ ਜਾ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਕਵੀ ਜੀ ਕਹਿਣ ਕੋਈ ਸੱਜਣ ਮੇਰੀ ਗੱਡੀ ਵਾਲੀ ਸੀਟ ਲੈ ਲਵੇ। ਮੈਨੂੰ ਸਾਈਕਲ ਦੇ ਦੇਵੇ, ਸਾਰੇ ਸਫ਼ਰ 'ਚ ਕੇਹਰ ਦੇ ਇਕ ਹੱਥ ਸਾਈਕਲ ਇਕ ਹੱਥ ਰੇਡੀਓ, ਚੜ੍ਹਾਈ ਔਣ ਤੇ ਆਕਾਸ਼ ਬਾਣੀ ਚਾਲੂ ਹੋ ਜਾਣੀ।

ਮੰਡੀਓਂ ਅੰਮ੍ਰਿਤ ਵੇਲੇ ਹੁਕਮ ਹੋ ਗਿਆ। ਕਵੀ ਜਥਾ ਦੁੱਧਬੂੰਦੀ ਰੱਜ ਕੇ ਛਕ ਲਵੇ ਕਿ ਦੁਪੈਹਰਾਂ ਦਾ ਲੰਗਰ ਭੂੰਤਰ ਪੁਜ ਕੇ ਹੀ ਮਿਲੇਗਾ। ਪੰਜ ਵਜੇ ਨੂੰ ਕਵੀ ਕਾਫ਼ਲਾ ਰਾਹੇ ਪੈ ਗਿਆ। ਜਦੋਂ ਗੁਰੂ ਗੱਡੀਆਂ ਕੋਲੋਂ ਦੀ ਲੰਘਣ ਲਗੀਆਂ ਤਾਂ ਹਜ਼ੂਰੀ ਲਾਂਗਰੀ ਸੰਤ ਰਤਨ ਸਿੰਘ ਨੇ ਪੰਜ ਕਿਲੋ ਮੇਸੂਆਂ ਦਾ ਡੱਬਾ ਦੇ ਕੇ ਆਖਿਆ, ਭੁੱਖ ਲੱਗੀ ਹੋਇਗੀ, ਨਦੀ ਕੰਢੇ ਉਤਰ ਕੇ ਛੱਕ ਲਿਓ।

ਭੂੰਤਰ ਵਾਦੀ ਦਾ ਖੁੱਲ੍ਹਾ ਖੁਲਾਸਾ ਵਾਤਾਵਰਨ, ਬਦਾਮਾਂ, ਸੇਬਾਂ ਦੇ ਬਾਗ, ਹਵਾਈ ਅੱਡਾ, ਨਦੀਓਂ ਪਾਰ ਨੇੜੇ ਸੁਣੀਦਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗਰਮ ਪਾਣੀਆਂ ਵਾਲਾ ਇਕ ਪੜਾਂ ਮਨੀਕਰਨ। ਤਕੜਾ ਮਿਲਟਰੀ ਕੈਂਪ ਆਦਿ ਵੇਂਹਦਿਆਂ ਕੇਹਰ ਚਹਿਕ ਉਠਿਆ। ਕਹਿੰਦਾ ਭਾ ਜੀ! ਮੈਨੂੰ ਏਥੇ ਈ ਛੱਡ ਜਾਇਓ ਦੁਕਾਨਦਾਰੀ ਦਾ ਵਧੀਆ ਟਿਕਾਣਾ ਏ।

ਤੇ ਫੇਰ ਜਦੋਂ ਸ੍ਰੀ ਦਸਮੇਸ਼ ਜੀ ਦੇ, ਤਿੰਨ ਸੌਵੇਂ ਪ੍ਰਕਾਸ਼ ਪੁਰਬ ਤੇ ਮੰਡੀ ਹਿਮਾਚਲ ਕਵੀ ਦਰਬਾਰ 'ਚ ਗਏ ਤਾਂ ਕੇਹਰ ਸਿੰਘ ਜੋ ਤਦੋਂ ਤਕ ਹਮਰਾਹੀ ਬਣ ਚੁੱਕਿਆ ਸੀ, ਵਾਪਸੀ ਵੇਲੇ ਸਾਡੇ ਨਾਲ ਨਾ ਮੁੜਿਆ। ਦਸ ਕੁ ਦਿਨਾਂ ਬਾਦ ਮੈਨੂੰ ਚਿੱਠੀ ਆ ਗਈ ਕਿ ਭਾ ਜੀ! ਮੈਂ ਭੂੰਤਰ ਸਾਈਕਲ ਪੰਚਰ ਦੀ

ਦੁਕਾਨ ਕਰ ਲਈ ਏ। ਇਕ ਵਾਰ ਆ ਕੇ ਵੇਖ ਜਾਓ।

ਕਾਲਖ਼ ਤੇ ਘੱਟੇ ਮਿੱਟੀ ਨਾਲ ਲਿੱਬੜੇ ਰੁਲੇ ਹੋਏ ਕੋਮਲ ਹਮਰਾਹੀ ਨੂੰ ਵੇਖ ਕੇ ਭਰੇ ਹੋਏ ਮਨ ਦੀ ਵੇਦਨ ਦੱਸੀ, ਤਾਂ ਕਹਿੰਦਾ, ਚਾਰ ਛੇ ਮਹੀਨੇ ਬਾਦ ਵੇਖਿਓ ਪਰ ਔਂਦੇ ਹਰ ਮਹੀਨੇ ਰਹਿਣਾ। ਕਦੀ ਦੂਰ ਦੁਰਾਡੇ ਲਗਦੇ ਪਹਾੜ ਮੇਰੇ ਵਾਸਤੇ ਐਹ ਹੋ ਗਏ, ਹਾੜ ਸਿਆਲ ਮਹੀਨੇ ਦੋ ਮਹੀਨੇ ਬਾਦ ਵੇਖਣਾ, ਪਰਬਤਾਂ ਦੇ ਕਿੰਗਰਿਆਂ ਵਾਂਗ ਉੱਚੇ ਤੋਂ ਉੱਚਾ ਹੋ ਰਿਹਾ ਕੇਹਰ।

ਪੰਚਰਾਂ ਤੋਂ ਨਵੇਂ ਸਾਈਕਲ, ਰੇਡੀਓ, ਟੀ.ਵੀ. ਥੋਕ ਦਾ ਕੰਮ, ਕੈਂਪ ਦੇ ਫ਼ੌਜੀ ਅਫ਼ਸਰਾਂ, ਹਿਮਾਚਲ ਦੇ ਵਜ਼ੀਰਾਂ ਤੱਕ ਸਹਿਜ ਵਿਚਰਦਾ ਹਮਰਾਹੀ ਤੇ ਫਿਰ ਇੰਦਰਾ ਅਕਾਲੀ ਜ਼ੈਲ ਸਿੰਘ ਜਰਨੈਲ ਸਿੰਘ ਦੇ ਸਿਰਜੇ ਸਿੱਖਾਂ ਲਈ ਨਹਿਸ਼ ਵਰ੍ਹੇ ਚੁਰਾਸੀ ਦੇ ਚੱਕ੍ਰ ਵਿਊਹ ਵਿਚੋਂ, ਬਾਲ ਬੱਚੇ ਬਚਾ ਕੇ ਤਾਂ ਮੁਹਾਲੀ ਲੈ ਆਇਆ। ਪਰ ਲੱਖਾਂ ਦੇ ਚਲਦੇ ਕਾਰੋਬਾਰ 'ਚੋਂ ਕੱਖ ਵੀ ਹੱਥ ਨਾ ਆਇਆ। ਪੱਥਰ ਦਿਲ ਪਹਾੜੀ ਵੜੇ ਵਜ਼ੀਰ ਕਿਸੇ ਵੱਟੀ ਨਾ ਵਾਹੀ।

ਮੁਹਾਲੀ ਆ ਕੇ ਜਿਹੜੇ ਕੰਮ ਨੂੰ ਹੱਥ ਪਾਇਆ, ਨੁਕਸਾਨ ਉਠਾਇਆ। ਨੱਚਦੀ ਟੱਪਦੀ ਛੋਟੀ ਬੱਚੀ ਸ਼ਬਨਮ ਨੂੰ ਅਜਿਹਾ ਅਟੈਕ ਹੋਇਆ; ਦੁਨੀਆਂ ਦੇ ਕਿਸੇ ਦੜੇ ਡਾਕਟਰ ਤੋਂ ਰੱਤੀ ਫ਼ਰਕ ਨਹੀਂ ਪਿਆ। ਆਪ ਨੂੰ ਵੀ ਮਾੜੇ ਜਹੇ ਐਕਸੀਡੈਂਟ ਦਾ ਪੱਜ ਬਣਿਆ ਤਾਂ ਸੇਹਤ ਦਿਨੋ ਦਿਨ ਨਿਘਰਦੀ ਗਈ, ਉਂਝ ਮਨ ਦੀ ਤਕੜਾਈ ਏਨੀ ਕਿ ਜਦੋਂ ਹਾਲਚਾਲ ਪੁੱਛਣਾ, ਕਹਿਣਾ ਭਾ ਜੀ ਅੱਗੇ ਨਾਲੋਂ ਠੀਕ ਆਂ, ਥੋੜ੍ਹਾ ਹੋਰ ਠੀਕ ਹੋ ਲਵਾਂ ਫਿਰ ਕੋਈ ਕਾਰੋਬਾਰ ਸ਼ੁਰੂ ਕਰਾਂਗੇ।

ਜਦੋਂ ਭੱਜੇ ਸਭੇ ਆਸਰੇ ਤਾਂ ਨਿਓਟਿਆਂ ਦੀ ਓਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਨਿਗਰਾਨੀ ਹੇਠ ਲਿਆ ਕੇ ਪਿਉ-ਧੀ ਤੇ ਲੱਖਾਂ ਈ ਖ਼ਰਚ ਕਰ ਦਿੱਤੇ। ਖੇਚਲ ਦਾ ਵੀ ਕੋਈ ਓੜ ਨਹੀਂ ਛੱਡਿਆ। ਪਰ ਕਿਸੇ ਹੀਲੇ ਵਸੀਲੇ ਵੀ ਰੇਖ ਵਿਚ ਮੇਖ ਨਹੀਂ ਵੱਜੀ। ਬਾਲਪਨ ਦੇ ਸਹਿਪਾਠੀ ੯੦ ਸਾਲਾ ਕਵੀ ਪ੍ਰੀਤਮ ਸਿੰਘ ਜੀ ਨੂੰ ਵੀ ਪਾਤਸ਼ਾਹਾਂ ਆਪਣੀਆਂ ਨਜ਼ਰਾਂ ਸਾਹਵੇਂ ਸਾਂਭਣ ਵਾਸਤੇ ਸ੍ਰੀ ਭੈਣੀ ਸਾਹਿਬ ਲਿਆ ਕੇ ਹੱਥ ਦੇ ਫੋੜੇ ਵਾਂਗ ਸਾਂਭਣ ਲਈ ਹਰ ਹੀਲਾ ਵਰਤਿਆ।

ਕਵੀ ਜੀ ਦੀ ਸਭ ਤੋਂ ਲਾਡਲੀ ਸਭ ਤੋਂ ਸਿਆਣੀ ਸੁੰਦਰ ਧੀ ਕੁਲਵੰਤ (ਕੁੱਕੂ) ਨੇ, ਜਿਹੜੇ ਹਰੇ ਭਰੇ ਪਹਾੜਾਂ ਦੀ ਸੈਰ ਨੂੰ ਲੋਕ ਤਰਸਦੇ ਨੇ, ਓਥੇ, ਜੀਵਨ ਦੇ ਰਾਂਗਲੇ ਵਰ੍ਹੇ ਰਹਿ ਕੇ, ਆਪ ਈ ਅਨੰਦ ਨਹੀਂ ਮਾਣਿਆਂ, ਸਗੋਂ ਹੋਰ ਅਨੇਕਾਂ ਸੱਜਣਾਂ ਮਿੱਤਰਾਂ ਰਿਸ਼ਤੇਦਾਰਾਂ ਦੀ ਸੁਹਜਮਈ ਮੇਜ਼ਬਾਨੀ ਕੀਤੀ। ਜਿਸਨੇ ਕਦੀ ਪੈਸੇ ਗਿਣ ਕੇ ਪਰਸ ਵਿਚ ਨਹੀਂ ਪਾਏ ਕੱਢੇ ਸਨ ਉਸਨੇ ਦਾਲ ਸਬਜ਼ੀ ਦੀ ਤੋਟ ਵਾਲੇ ਦਿਨ ਵੀ ਬੜੇ ਠਰੰਮੇ ਨਾਲ ਬਤੀਤ ਕੀਤੇ। ਧੀ, ਪਤੀ, ਪਿਤਾ ਦੀ ਸੇਵਾ, (ਕੀ ਇਸ ਨੂੰ ਸਿਰਫ਼ ਸੇਵਾ ਆਖਿਆਂ। ਇਸਦੀ ਕਿਰਤ ਨੂੰ ਸਾਕਾਰ ਕੀਤਾ ਜਾ ਸਕਦੈ?) ਅਤਿ ਦੀ ਉਗਰ ਤਪੱਸਿਆ ਮਹਾਤਮਾ ਬੁੱਧ ਵਾਂਗ, ਜਿਦੇ 'ਚੋਂ ਮਨ ਇੱਛਤ ਕੁਝ ਹਾਸਲ ਨਹੀਂ ਹੋਇਆ। ਪਿਤਾ ਸ੍ਰੀ ਤਾਂ ਕਲਿਜੁਗ ਦੀ, ਭਾਵ ਅਜ ਕੱਲ ਦੀ ਪੂਰੀ ਸੂਰੀ ਸਾਰਥਕ ਉਮਰ ਭੋਗ ਕੇ ਹੀ ਸੰਸਾਰ ਤਿਆਗ ਕੀਤਾ ਏ। ਪਰ ਪਤੀ ਦੇਵ ਤਾਂ ਭਰੀ ਜਵਾਨੀ ਦੀ ਅੱਧੀ ਉਮਰ, ਦੁਖੜੇ ਦਰਦ ਭੋਗਦਾ ਓਸੇ ਹਾਲਤ ਵਿਚ ਹੀ ਹਮਰਾਹੀ ਹੋ ਅਧਵਾਟੇ ਸਾਥੋਂ ਨਿੱਖੜ ਗਿਆ।

ਇਸ ਕਠਿਨ ਤਪੱਸਵਨੀ ਦਾ ਤਪ ਅਜੇ ਪੂਰਾ ਨਹੀਂ ਹੋਇਆ। ਸ਼ਬਨਮ ਨਿੱਕੀ ਬੱਚੜੀ ਤੋਂ ਜੁਆਨ ਹੋ ਗਈ। ਸੁੱਤਿਆਂ ਜਾਗਦਿਆਂ ਅੱਠੇ ਪਹਿਰ ਜਿਦ੍ਹੇ ਲੱਤਾਂ ਬਾਹਵਾਂ ਦੇ ਕੜੱਲ, ਘੜੀ ਘੜੀ ਬਾਦ ਇਹਨੂੰ ਕਢਣੇ ਪੈਂਦੇ ਨੇ। ਆਪਣੇ ਤੋਂ ਭਾਰੀ ਹੋਣ ਦੇ ਬਾਵਜੂਦ ਵੀ ਜਿਨੂੰ ਕੰਧਾੜੇ ਚੁੱਕ ਕੇ ਹੀ ਸਰੀਰ ਦੀਆਂ ਲੋੜੀਂਦੀਆਂ ਲੋੜਾਂ ਦੀ ਪੂਰਤੀ ਕਰਾਣੀ ਪੈਂਦੀ ਏ, ਜਿਦ੍ਹੇ ਕਰਕੇ ਇਸਨੇ ਵਰ੍ਹਿਆਂ ਤੋਂ ਨੀਂਦ-ਸੁਖ, ਮਾਣ ਕੇ ਨਹੀਂ ਵੇਖਿਆ।

ਲੰਮੀਆਂ ਬੀਮਾਰੀਆਂ ਕਰਕੇ ਚਿੜਚਿੜੇ ਹੋਏ ਤਿੰਨ ਪੀੜ੍ਹੀਆਂ (ਪਿਤਾ, ਪਤੀ, ਪੁੱਤਰੀ) ਦੇ ਮਰੀਜ਼ਾਂ ਨੂੰ ਸੰਭਾਲ ਕੇ, ਜਿਸਨੇ ਆਇਆਂ ਗਿਆਂ ਨਾਲ ਮੱਥੇ ਵੱਟ ਨਹੀਂ ਪਾਇਆ। ਘਾਲ ਥਾਇੰ ਨਾਂ ਪੈਂਦੀ ਵੇਖ ਕੇ ਵੀ, ਜਿਸਨੇ ਸਤਿਗੁਰੂ ਜੀ ਦੀ ਕ੍ਰਿਪਾਲਤਾ ਦਾ ਸ਼ੁਕਰਾਨਾ ਹੀ ਕੀਤਾ।

ਓਧਰ ਸਤਿਗੁਰੂ ਵੀ ਕਮਾਲ ਦਾ ਕਾਰਸਾਜ਼ ਏ, ਜੇਹੜਾ ਮੇਰੇ ਵਰਗੇ ਥੋੜ੍ਹ ਵਿਤਿਆਂ ਵਾਸਤੇ, ਇਹੋ ਜਿਹੀਆਂ ਮਿਸਾਲਾਂ ਸਾਹਮਣੇ ਖੜੀਆਂ ਕਰ ਦੇਂਦਾ ਏ। ਜੋ ਅੱਖੀਂ ਵੇਖ ਕੇ ਵੀ ਮਨ, ਮੰਨਣ ਤੋਂ ਇਨਕਾਰੀ ਹੋ ਜਾਂਦਾ ਏ। ਇਸ ਛੋਟੀ ਭੈਣ ਦੀ ਘਾਲ ਸਾਹਮਣੇ ਮੇਰਾ ਸ਼ਬਦ ਭੰਡਾਰ ਊਣਾ ਹੋ ਹੋ ਪੈਂਦਾ ਏ। ਮੈਂ ਤਾਂ (ਸ਼ਬਦਾਂ ਦੇ ਅਸਲੀ ਅਰਥਾਂ 'ਚ) ਗਰੀਬ ਨਿਵਾਜ਼ ਨਿਥਾਂਵਿਆਂ ਦੇ ਥਾਂ, ਨਿਓਟਿਆਂ ਦੀ ਓਟ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਤਹਿ ਦਿਲੋਂ ਅਰਜ਼ ਗੁਜ਼ਾਰ ਈ ਹੋ ਸਕਦਾ ਆਂ ਕਿ ਪਾਤਸ਼ਾਹ! ਬੱਚੀ ਸ਼ਬਨਮ ਨੂੰ ਜਿਵੇਂ ਰੋਜ਼ਾਨਾ ਦਰਸ਼ਨਾਂ ਦੀ ਦਾਤ ਦੇ ਕੇ ਨਿਵਾਜਦੇ ਓ, ਉਵੇਂ ਤੰਦਰੁਸਤੀ ਦੀ ਦਾਤ ਬਖ਼ਸ਼ ਕੇ ਵੀ ਨਿਹਾਲ ਕਰੋ ਅਤੇ ਕੁੱਕੂ ਨੂੰ ਇਸੇ ਤਰ੍ਹਾਂ ਸੇਵਾ ਕਰਨ ਦਾ ਤਾਣ ਦੇਈ ਰੱਖੋ ਕਿ ਉਹ ਤੇਰੀ ਕ੍ਰਿਤਗਤਾ ਦਾ ਸਾਕਾਰ ਨਮੂੰਨਾ ਨਜ਼ਰ ਔਂਦੀ ਰਹੇ।



# ਅਰਜਨ ਸਿੰਘ ਗੜਗੱਜ ਦੀ ਸਮੁੱਚੀ ਰਚਨਾ

*—ਜਗਦੀਸ਼ ਸਿੰਘ*

ਅਸੀਂ ਜਦੋਂ ਲਾਇਲਪੁਰ ਖਾਲਸਾ ਕਾਲਜ ਪੜ੍ਹਦੇ ਸੀ ਸੰਨ (੧੯੫੪-੫੬) ਤਾਂ ਉਥੇ ਮੇਰਾ ਮਿੱਤਰ ਸੀ ਜਰਨੈਲ ਸਿੰਘ। ਬਹੁਤ ਮਿੱਠੀਆਂ ਗਲਾਂ ਸੁਨਾਉਣ ਵਾਲਾ। ਉਹਦਾ ਘਰ ਦਾ ਮਾਹੌਲ ਸਮਾਜਵਾਦੀ ਮਹੌਲ 'ਚ ਰੰਗਿਆ ਹੋਇਆ ਸੀ। ਕਾਲਜ ਦੀ ਹਾਕੀ ਦੀ ਗਰਾਊਂਡ ਵਿਚ ਮਹਿਫਲ ਲਗਦੀ ਤਾਂ ਉਹ ਆਪਣੇ 'ਪ੍ਰਵਚਨਾਂ' ਵਿਚ ਬੰਨ੍ਹ ਕੇ ਰਖ ਦਿੰਦਾ। ਸਮਾਜਵਾਦ ਬਾਰੇ, ਰੂਸ ਬਾਰੇ ਅਤੇ ਕਮਿਊਨਿਸਟ ਲਹਿਰ ਬਾਰੇ ਸਾਰਾ ਗਿਆਨ ਉਹਦੇ ਕੋਲੋਂ ਤੇ ਉਹਦੇ ਇਕ ਹੋਰ ਸਾਥੀ ਪਾਸੋਂ ਮਿਲਦਾ। ਉਦੋਂ ਉਦੋਂ ਸਿੱਖ ਸਟੂਡੈਂਟ ਫੈਡਰੇਸ਼ਨ ਵੀ ਬਣੀ ਸੀ ਤੇ ਕਾਲਜ ਵਿਚ ਦੋਵੇਂ ਵਿਚਾਰਧਾਰਾ ਵਾਲੇ ਵਿਦਿਆਰਥੀਆਂ ਦਾ ਵਿਚਾਰ ਵਟਾਂਦਰਾ ਹੁੰਦਾ ਰਹਿੰਦਾ ਸੀ। ਦੋਹਾਂ ਪਾਸਿਆਂ ਤੋਂ ਅਰਜਨ ਸਿੰਘ ਗੜਗੱਜ ਦਾ ਨਾਮ ਅਕਸਰ ਸੁਣਦੇ ਸਾਂ। ਗੜਗੱਜ ਦੇ ਜੀਵਨ ਉਸ ਦੀ ਕੁਰਬਾਨੀ ਅਤੇ ਕੀਰਤੀ ਦਾ ਸਿੱਕਾ ਸਾਡੇ ਮਨਾਂ ਤੇ ਬੈਠ ਗਿਆ ਸੀ। ਜਿਹੜਾ ਆਦਮੀ ਬਚਪਨ ਤੋਂ ਲੈ ਕੇ ਹੁਣ ਤਕ ਜਿਹਲਾਂ ਦੇ ਆਰ ਪਾਰ ਹੀ ਰਹਿਆ। ਤੰਗਦਸਤੀਆਂ, ਹੱਥ ਕੜੀਆਂ ਤੇ ਬੇੜੀਆਂ ਦੇ ਦੁਖ ਝਲ ਕੇ ਵੀ ਡੋਲਿਆ ਨਹੀਂ। ਉਸਦੇ ਸਾਥੀ ਸਿਆਸਤ ਦੀਆਂ ਪੌੜੀਆਂ ਚੜਦੇ ਰਾਜ ਭਾਗ ਦੇ ਵੱਡੇ ਹਿੱਸੇਦਾਰ ਵੀ ਬਣ ਗਏ। ਅਕਾਲੀ-ਕਾਂਗਰਸ-ਕਮਿਊਨਿਸਟ ਪਾਰਟੀਆਂ ਦਾ ਉਹ ਸਰਗਰਮ ਸੰਗਰਾਮੀਆਂ ਰਿਹਾ ਸੀ। ਇਹਨਾਂ ਪਾਰਟੀਆਂ ਦੇ ਉਤਲੇ ਜੋੜ ਦੇ ਲੀਡਰਾਂ ਦੇ ਪਾਇਆਂ ਦਾ ਸੀ ਪਰ ਅਜ ਕਲ ਕੱਲਮ ਕੱਲਾ ਹੀ ਰਹਿ ਰਿਹਾ ਸੀ। ਉਸ ਦੀ ਕਹਾਣੀ ਇਕ ਤਲਿਸਮ ਵਰਗੀ ਦਿਲਚਸਪ ਸੀ। ਸਾਡੇ ਮਨਾਂ ਤੇ ਬੜੀ ਧਾਂਕ ਸੀ। ਪਰ ਉਹਨੂੰ ਅਸਾਂ ਕਦੇ ਵੇਖਿਆ ਨਹੀਂ ਸੀ।

ਸੰਨ ੫੯ ਜਾਂ ੫੯ ਦੀ ਪੰਦਰਾਂ ਅਗਸਤ ਦੀ ਗੱਲ ਹੈ। ਜਲੰਧਰ ਦਾ ਇਕ ਰਾਮਗੜ੍ਹੀਆ ਲੀਡਰ ਸ. ਕਰਤਾਰ ਸਿੰਘ ਮਰਵਾਹਾ ਨੇ ਇਕ 'ਰਾਮਗੜ੍ਹੀਆ ਹਿਤਕਾਰੀ ਸਭਾ' ਬਣਾਈ ਹੋਈ ਸੀ। ਸ. ਕਰਤਾਰ ਸਿੰਘ ਬਹੁਤ ਸਰਗਰਮ ਸੀ ਪਰ ਰਾਮਗੜ੍ਹੀਆ ਦੀ ਜਲੰਧਰ ਵਿਚ ਪਰਮੁੱਖ ਸੰਸਥਾ ਉਹਨੂੰ "ਟੇਡੋ ਟੇਡੋ ਜਾਤ" ਸਮਝਦੀ ਸੀ। ਪਰ ਕਰਤਾਰ ਸਿੰਘ ਲਭ ਲਭ ਦੇ ਰਾਮਗੜ੍ਹੀਆ ਹਸਤੀਆਂ ਦੀਆਂ ਯਾਦਾਂ ਵਿਚ ਕੋਈ ਨਾ ਕੋਈ ਸਮਾਗਮ ਕਰਵਾ ਛੱਡਦਾ। ੧੫ ਅਗਸਤ ਨੂੰ ਆਜ਼ਾਦੀ ਵਾਲੇ ਦਿਨ ਉਹਨੇ ਸਤਿਗੁਰੂ ਰਾਮ ਸਿੰਘ ਦੀ ਯਾਦ ਵਿਚ ਇਕ ਸਮਾਗਮ ਦਾ ਆਯੋਜਨ ਕੀਤਾ। ਇਸ ਸਮਾਗਮ ਵਿਚ ਦਰਸ਼ਨ ਦੇਣ ਵਾਸਤੇ ਉਹਨੇ ਨਾਮਧਾਰੀ ਜਗਤ ਦੇ ਪ੍ਰਮੁੱਖ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵੀ ਸੱਦਾ ਦਿੱਤਾ ਜੋ ਬਾਖੁਸ਼ੀ ਪਰਵਾਨ ਹੋ ਗਿਆ। ਸਤਿਗੁਰੂ ਰਾਮ ਸਿੰਘ ਨੂੰ ਜੇ ਕੋਈ ਆਜ਼ਾਦੀ ਦਿਵਸ ਤੇ ਯਾਦ ਕਰਦਾ ਸੀ ਤਾਂ ਇਸ ਤੋਂ ਵੱਧ ਖੁਸ਼ੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹੀ ਹੋਣੀ ਸੀ। ਪਤਾ ਨਹੀਂ ਸ. ਕਰਤਾਰ ਸਿੰਘ ਨੇ ਕੀ ਅਟੀ ਸੱਟੀ ਲਾਈ ਕਿ ਇਹ ਸਮਾਗਮ ਰਖਿਆ ਵੀ ਅਜ ਕਲ ਦੇ ਗੁਰਦੁਆਰਾ ਦੀਵਾਨ ਅਸਥਾਨ ਸੈਂਟਰਲ ਟਾਊਨ ਜਲੰਧਰ ਹੀ ਸੀ। ਉਦੋਂ ਇਹ ਜਗਾ ਪਹਿਲਾਂ ਘੁਮਿਆਰਾਂ ਵਾਲੀ ਮਸੀਤ ਦੇ ਨਾਲ ਦਾ ਕਬਰਸਤਾਨ ਸੀ। ਦੁਆਬਾ ਸ੍ਰੀ ਗੁਰੂ ਸਿੰਘ ਸਭਾ ਅੱਡਾ ਹੁਸ਼ਿਆਰਪੁਰ ਨੇ ਖੁਲੀ ਥਾਂ ਤੇ ਦੀਵਾਨ ਲਾਉਣ ਲਈ ਪਹਿਲਾਂ ਤਾਂ ਮਸੀਤ ਨੂੰ ਅਧਿਕਾਰ ਵਿਚ ਲਿਆ। ਇਹ ਕੰਮ ਸੌਖਾ ਹੀ ਸੀ। ਇਥੇ ਇਕ ਭਾਈ ਸਾਹਿਬ ਨੇ ਗੁਰਦੁਆਰਾ ਸਥਾਪਤ ਕੀਤਾ ਹੋਇਆ ਸੀ। ਸਿੰਘ ਸਭਾ ਨੂੰ ਇਥੇ ਦੀਵਾਨ ਸਜਾਉਣ ਵਾਸਤੇ ਗੁਰਦੁਆਰੇ ਜਾਣ ਵਾਲੇ ਕੁਝ ਲੋਕਾਂ ਦੀ ਬੇਨਤੀ ਨੂੰ ਹੀ ਪਰਵਾਨ ਕਰਨਾ ਸੀ। ਸੋ ਭਾਈ ਸਾਹਿਬ ਬਾਹਰ ਤੇ ਸਿੰਘ ਸਭਾ ਅੰਦਰ। ਫੇਰ ਇਸ ਨਵੇਂ ਪ੍ਰਬੰਧ ਹੇਠ ਮਸੀਤ ਵਾਲੇ ਗੁਰਦੁਆਰੇ ਦੇ ਨਾਲ ਦੇ ਕਬਰਸਤਾਨ ਤੇ ਚਾਰ ਦੀਵਾਰੀ ਕਰ ਲਈ ਗਈ ਸੀ। ਸਿੰਘ ਸਭਾ ਨੂੰ ਸੱਦਣ ਵਾਲੇ ਸੱਜਣ ਵੀ ਆਖਰ ਬਾਹਰ ਹੋ ਗਏ ਤੇ ਉਹਨਾਂ ਵੱਖਰਾ ਦੀਵਾਨ ਲਾਉਣ ਦਾ ਪ੍ਰਬੰਧ ਕਰ ਲਿਆ ਅਤੇ ਆਖਰ ਨੂੰ ਗੁਰਦੁਆਰਾ ਗੁਰੂ ਤੇਗ ਬਹਾਦਰ ਸੈਂਟਰਲ ਟਾਊਨ ਸਥਾਪਤ ਕਰ ਲਿਆ।

ਜਿਸ ਵੇਲੇ ਦੀ ਗੱਲ ਕਰ ਰਿਹਾ ਹਾਂ ਉਦੋਂ ਸੈਂਟਰਲ ਟਾਊਨ ਤੇ ਰਿਆਜ਼ ਪੁਰਾ ਮੁਹੱਲਾ ਲਗਭਗ ਖਾਲੀ ਥਾਂ ਸੀ। ਕਬਰਸਤਾਨ ਦੀ ਥਾਂ ਤੇ ਜੋ ਹੁਣ ਆਲੀਸ਼ਾਨ ਗੁਰਦੁਆਰਾ ਦੀਵਾਨ ਅਸਥਾਨ ਸਥਾਪਤ ਹੈ ਇਹ ਜਗਾ ਢਾਹ ਕੇ ਮੈਦਾਨ ਕਰ ਲਈ ਗਈ ਸੀ ਤੇ ਕੋਈ ਨਾ ਕੋਈ ਸਮਾਗਮ ਏਥੇ ਹੋਣਾ ਸ਼ੁਰੂ ਹੋ ਗਿਆ ਸੀ। ਅਸੀਂ ਇਸ ਮੈਦਾਨ ਵਿਚੋਂ ਲੰਘ ਕੇ ਸਕੂਲ ਕਾਲਜ ਨੂੰ ਜਾਂਦੇ ਹੁੰਦੇ ਸਾਂ। ਉਥੇ ਹੁੰਦੇ ਸਮਾਗਮਾਂ ਨੂੰ ਦੂਰ ਜਿਹੇ ਖਲੋ ਕੇ ਇਕ ਮਧਰੇ ਕੱਦ ਦਾ ਬੰਦਾ ਵੇਖਦਾ ਸੁਣਦਾ ਸੀ। ਸਾਦੇ ਜਿਹੇ ਕੱਪੜੇ ਤੇ ਦੋਵੇਂ ਹੱਥ ਕੱਛਾਂ ਵਿਚ ਦਿੱਤੇ ਹੋਏ। ਕਿਸੇ ਆਪਣੀ ਸੋਚ ਵਿਚ ਡੁਬਿਆ ਇਹ ਬੰਦਾ ਗਹੁ ਨਾਲ ਸੁਣਦਾ ਹੁੰਦਾ ਪਰ ਕੱਲਮ ਕੱਲਾ ਹੀ ਖੜ੍ਹਾ ਹੁੰਦਾ। ਅਸੀਂ ਉਹਦੇ ਬਾਰੇ ਜਾਨਣ ਦਾ ਯਤਨ ਵੀ ਨਾ ਕੀਤਾ ਕਿਉਂਕਿ ਬਹੁਤ ਬੰਦੇ ਇਵੇਂ ਉਥੇ ਆਉਂਦੇ ਰਹਿੰਦੇ ਸਨ। ਉਸ ਵੇਲੇ ਇਹ ਜਗਾ ਸਾਂਝੀ ਮਾਂਝੀ ਜਿਹੀ ਸੀ। ਸਿੰਘ ਸਭਾ ਦੀ ਆਮਦ ਤੋਂ ਪਹਿਲਾਂ ਤਾਂ ਘੁਮਿਆਰਾਂ ਵਾਲੀ ਮਸੀਤ ਗੁਰਦੁਆਰੇ ਵਿਚ ਨਾਮਧਾਰੀ ਸੰਗਤਾਂ ਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਹਾੜਾ ਬਸੰਤ

ਪੰਚਮੀ ਵੀ ਮਨਾਉਂਦੀਆਂ ਸਨ ਉਹ ਵੀ ਸਾਂਝਾ ਜਿਹਾ ਸਮਾਗਮ ਹੁੰਦਾ ਸੀ।

ਜਦੋਂ ਸ. ਕਰਤਾਰ ਸਿੰਘ ਨੇ ਇਥੇ ਸਮਾਗਮ ਰੱਖਿਆ ਤਾਂ ਰਾਮਗੜੀਆ ਭਰਾਵਾਂ ਨੇ ਉਹਦੇ ਖਿਲਾਫ ਇਸ਼ਤਿਹਾਰ ਕੱਢ ਕੇ ਸਹਿਯੋਗ ਦਿੱਤਾ। ਉਹਦੇ ਵਿਚ ਸਮਾਗਮ ਵਿਚ ਆਉਣ ਵਾਲੀਆਂ 'ਸ਼ਖ਼ਸੀਅਤਾਂ' ਬਾਰੇ ਤਾਂ ਸਤਿਕਾਰ ਪ੍ਰਗਟ ਕੀਤਾ ਗਿਆ ਸੀ ਪਰ ਸ. ਕਰਤਾਰ ਸਿੰਘ ਮਰਵਾਹਾ ਦੀ ਚੰਗੀ ਸੇਵਾ ਕੀਤੀ ਗਈ ਸੀ। ਹੋਰ ਕੋਈ ਕੰਮ ਇਸ ਇਸ਼ਤਿਹਾਰ ਨੇ ਕੀਤਾ ਹੋਵੇ ਜਾਂ ਨਾ ਪਰ ਸਮਾਗਮ ਦੀ ਮਸ਼ਹੂਰੀ ਵਾਹਵਾ ਕਰ ਦਿੱਤੀ ਸੀ। ਨਾਮਧਾਰੀਆਂ ਦੇ ਗੁਰੂ ਨੇ ਗੁਰਦੁਆਰਾ ਦੀਵਾਨ ਅਸਥਾਨ ਵਿਚ ਆਉਣਾ ਹੋਵੇ ਤਾਂ ਇਹ ਗਲ ਹੋਰ ਵੀ ਉਤਸੁਕਤਾ ਵਾਲੀ ਬਣ ਜਾਂਦੀ ਹੈ। ਦੂਰੋਂ ਮੇਲਾ ਵੇਖਣ ਵਾਲੇ ਵੀ ਬਹੁਤ ਆ ਜਾਂਦੇ ਹਨ ਅਤੇ ਆਏ ਵੀ। ਰਾਮਗੜੀਆਂ ਹਿਤਕਾਰੀ ਸੁਸਾਇਟੀ ਦੇ ਇਸ਼ਤਿਹਾਰ ਵਿਚ ਬੋਲਣ ਵਾਲਿਆਂ ਵਿਚ ਅਰਜਨ ਸਿੰਘ ਗੜਗੱਜ ਦਾ ਨਾਂਅ ਵੀ ਸੀ। ਕਰਤਾਰ ਸਿੰਘ ਮਰਵਾਹਾ ਦੀ ਬਾਜ਼ ਅੱਖ ਵੱਖ-ਵੱਖ ਖੇਤਰਾਂ ਵਿਚ ਕੰਮ ਕਰਦੇ ਰਾਮਗੜੀਆਂ ਨੂੰ ਬਹੁਤ ਪਛਾਣਦੀ ਰਹੀ ਹੈ। ਸ਼ਾਇਦ ਇਹ ਹੀ ਕਾਰਣ ਹੋਵੇ ਗੜਗੱਜ ਨੂੰ ਸੱਦਣ ਦਾ ਪਰ ਸਾਨੂੰ ਅਜਿਹੀਆਂ ਗੱਲਾਂ ਦਾ ਕੋਈ ਪਤਾ ਨਹੀਂ ਸੀ ਪਰ ਉਸ ਸਮਾਗਮ ਵਿਚ ਨਿਰੇ ਰਾਮਗੜੀਏ ਹੀ ਨਹੀਂ ਸਨ ਆਏ। ਇਸ ਸਮਾਗਮ ਨੂੰ ਦੇਖਣ ਵਾਸਤੇ ਉਹ ਹੀ ਬੰਦਾ ਜਿਸਦਾ ਉਪਰ ਜ਼ਿਕਰ ਹੈ ਆਪਣੀ ਖਾਸ ਨੁੱਕਰ ਵਿਚ ਕੱਛਾਂ ਵਿਚ ਹੱਥ ਦੇ ਕੇ ਚੁੱਪ ਚੁਪੀਤਾ ਖੜ੍ਹਾ ਸੀ। ਅਸੀਂ ਵੀ ਕੁਝ ਕਾਲਜ ਦੇ ਮੁੰਡੇ ਉਹਦੇ ਲਾਗੇ ਚਾਗੇ ਹੀ ਸਾਂ। ਪਹਿਲਾਂ ਤਾਂ ਸੰਤ ਪ੍ਰੀਤਮ ਸਿੰਘ ਦੀ ਵਾਲਿਆਂ ਦੇ ਜੱਥੇ ਨੇ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹੇ। ਇਕ ਸ਼ਬਦ ਸੀ "ਸਤਿਗੁਰ ਮੂਰਤ ਕੋ ਬਲ ਜਾਓ" ਇਸ ਸ਼ਬਦ ਕੀਰਤਨ ਨੇ ਬੜਾ ਰੰਗ ਬੰਨਿਆ। ਸੰਤ ਪ੍ਰੀਤਮ ਸਿੰਘ ਦਾ ਜੱਥਾ ਬਹੁਤ ਸੈੱਟ ਸੀ। ਸੰਤ ਦਿਆਲ ਸਿੰਘ ਦਾ ਹਾਰਮੋਨੀਅਮ, ਗਿਆਨੀ ਸਿੰਘ ਦੀ ਢੋਲਕ ਜਿਵੇਂ ਏਕ ਜੋਤਿ ਦੋਇ ਮੂਰਤੀ ਹੋਣ। ਇਸ ਦੀਵਾਨ ਵਿਚ ਪਹਿਲਾਂ "ਵੱਡੇ ਬਾਬਾ ਜੀ" (ਸਤਿਗੁਰੂ ਜਗਜੀਤ ਸਿੰਘ) ਇਕੱਲੇ ਹੀ ਆਏ। ਬਾਦ ਵਿਚ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਤਾਂ ਬਹੁਤ ਹਲਚਲ ਹੋਈ। ਸੰਗਤ ਖੜੀ ਹੋ ਗਈ। ਅੱਗੇ ਅੱਗੇ ਰਾਹ ਬਨਾਉਣ ਵਾਲੇ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਸਹਿਲ ਕਦਮੀਂ ਪਰਵੇਸ਼ ਕਰ ਰਹੇ ਸਨ। 'ਕਿਸ ਸ਼ੇਰ ਕੀ ਆਮਦ ਹੈ ਕਿ ਰਣ ਕਾਂਪ ਰਹਾ ਹੈ' ਵਰਗਾ ਮਾਹੌਲ ਸੀ। ਕੀਰਤਨ ਦੀ ਸਮਾਪਤੀ ਹੋਈ ਤੇ ਤਕਰੀਰਾਂ ਦਾ ਸਿਲਸਲਾ ਸ਼ੁਰੂ ਹੋਇਆ। ਸੁਆਗਤੀ ਸ਼ਬਦਾਂ ਬਾਦ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਸੰਗਰਾਮ ਬਾਰੇ ਚਰਚਾ ਹੋਣ ਲੱਗੀ। ਮੈਂ ਪਹਿਲੀ ਵਾਰ ਅਜਿਹੀ ਚਰਚਾ ਸੁਣੀ ਸੀ। ਨਾਮਧਾਰੀ ਦੀਵਾਨ ਤਾਂ ਬਚਪਨ ਤੋਂ ਸੁਣਦੇ ਆਏ ਸਾਂ ਪਰ ਮੁੱਦਿਆਂ ਤੇ ਆਧਾਰਤ ਭਾਵ ਪੂਰਤ ਤਕਰੀਰਾਂ ਪਹਿਲੀ ਵਾਰ ਸੁਣੀਆਂ। ਬਹੁਤ ਸਾਰੇ ਲੋਕ ਬੋਲੇ। ਇਹਨਾਂ ਵਿਚ ਮਸ਼ਹੂਰ ਦੇਸ਼ ਭਗਤ ਮਾਸਟਰ (ਪ੍ਰੋਫੈਸਰ) ਮੋਤਾ ਸਿੰਘ ਵੀ ਸੀ। ਜਦੋਂ ਇਹ ਐਲਾਨ ਹਇਆ ਕਿ ਹੁਣ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਅਰਜਨ ਸਿੰਘ ਗੜਗੱਜ ਆਪਣੇ ਵਿਚਾਰ ਪੇਸ਼ ਕਰਨਗੇ ਤਾਂ ਮੇਰੀ ਉਤਸੁਕਤਾ ਹੋਰ ਵੱਧ ਗਈ। ਅੱਜ ਪਹਿਲੀ ਵਾਰ ਇਸ ਨਾਮਵਰ ਹਸਤੀ ਦੇ ਦਰਸ਼ਨ ਕਰਨੇ ਸਨ। ਸਾਡੇ ਕੋਲ ਖੜਾ ਉਹ ਕੱਛਾਂ ਵਿਚ ਹੱਥ ਦੇਈ ਖੜਾ ਬੰਦਾ ਅਛੋਪਲੇ ਜਿਹੇ ਗਿਆ ਤੇ ਸਟੇਜ ਤੇ ਜਾ ਕੇ ਬੋਲਣ ਲੱਗ ਪਿਆ। ਤਾਂ ਅਰਜਨ ਸਿੰਘ ਗੜਗੱਜ ਇਹ ਹੀ ਸੀ ਜੋ ਅਸੀਂ ਚੁੱਪ ਚਾਪ ਖੜਾ ਵੇਖਦੇ ਸਾਂ। ਜਦੋਂ ਗੜਗੱਜ ਬੋਲਣ ਲੱਗਾ ਤਾਂ ਸੱਚਮੁਚ ਹੀ ਉਹ ਗੜਗੱਜ ਹੀ ਸੀ। ਗੰਭੀਰ ਰੋਹਬੀਲੀ ਆਵਾਜ਼ ਵਿਚ ਉਸਨੇ ਆਜ਼ਾਦੀ ਸੰਗਰਾਮ ਦਾ ਵਿਸ਼ਲੇਸ਼ਣ ਕੀਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਭੂਮਿਕਾ ਨੂੰ ਬਹੁਤ ਦਲੀਲਾਂ ਨਾਲ (ਅਤੇ ਸ਼ਰਧਾ ਨਾਲ ਵੀ) ਉਭਾਰ ਕੇ ਪੇਸ਼ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਪ੍ਰਸੰਨ ਮੁਦਰਾ ਵਿਚ ਉਚੇਚਾ ਧਿਆਨ ਦੇ ਕੇ ਸੁਣਦੇ ਰਹੇ। ਗੜਗੱਜ ਦੀ ਤਕਰੀਰ ਸੀ ਜਿਵੇਂ ਆਪ ਮੁਹਾਰੇ ਸ਼ਬਦਾਂ ਦਾ ਚਸ਼ਮਾ ਗੂੰਜਾਂ ਪਾ ਰਿਹਾ ਹੋਵੇ।

ਤਿੰਨ ਚਾਰ ਸਾਲਾਂ ਬਾਦ ਉਹਨਾਂ ਦੀਆਂ ਦੋ ਛੋਟੀਆਂ ਪੁਸਤਕਾਂ "ਦੋ ਪੈਰ ਘੱਟ ਤੁਰਨਾ" ਅਤੇ "ਸ਼ਹੀਦ ਦੇ ਬੋਲ" ਪੜ੍ਹ ਕੇ ਪਤਾ ਲਗਾ ਕਿ ਉਹ ਬਹੁਤ ਵਧੀਆਂ ਲੇਖਕ ਹਨ ਜਿਨ੍ਹਾਂ ਆਜ਼ਾਦੀ ਸੰਗਰਾਮ ਵਿੱਚ ਹੋਈ ਬੀਤੀ ਨੂੰ ਬਹੁਤ ਮਾਰਮਿਕ ਸ਼ਬਦਾਂ ਵਿੱਚ ਪੇਸ਼ ਕੀਤਾ ਸੀ।

ਆਜ਼ਾਦੀ ਮਿਲਣ ਦੇ ਬਾਦ ਹੀ ਲੋਕ ਆਜ਼ਾਦੀ ਦੇ ਪਰਵਾਨਿਆਂ ਨੂੰ ਭੁੱਲਣ ਲੱਗ ਪਏ ਸਨ। ਪਰ ਇਹਨਾਂ ਪੁਸਤਕਾਂ ਨੇ ਹਲੂਣ ਕੇ ਰੱਖ ਦਿੱਤਾ। ਕੈਸੇ ਕੈਸੇ ਸਨ ਉਹ ਲੋਕ ਜਿਹੜੇ ਨਰਕਾਂ ਤੋਂ ਭੈੜੀਆਂ ਜੇਲ੍ਹਾਂ ਨੂੰ ਤਰਜੀਹ ਦਿੰਦੇ ਰਹੇ ਪਰ ਸੀ ਨਹੀਂ ਕੀਤੀ। ਕੋਈ ਲੋਭ ਲਾਲਚ ਕੋਈ ਡਰ ਧਮਕੀ ਉਹਨਾਂ ਦੇ ਪੈਰਾਂ ਨੂੰ ਡਗਮਗਾ ਨਾ ਸਕੀ। ਇਹਨਾਂ ਪੁਸਤਕਾਂ ਵਿਚ ਗੜਗੱਜ ਦੀਆਂ ਕਹਾਣੀਆਂ ਵਰਗੀਆਂ ਹੱਡ ਬੀਤੀਆਂ ਜੱਗ ਬੀਤੀਆਂ ਰੋਚਕ ਢੰਗ ਨਾਲ ਲਿਖੀਆਂ ਪਈਆਂ ਹਨ। ਕਮਾਲ ਦੀ ਗੱਲ ਇਹ ਹੈ ਕਿ ਇਨਕਲਾਬ ਦੇ ਦੁਸ਼ਮਣ ਪੁਲੀਸ ਅਤੇ ਖੁਫੀਆ ਪੁਲੀਸ ਦੇ 'ਕਾਰਨਾਮੇ' ਵੀ ਦਿਲਚਸਪ ਸ਼ੈਲੀ ਵਿਚ ਲਿਖੇ ਸਨ। ਪਿੱਛੇ ਜਿਹੇ "ਸ਼ਹੀਦ ਦੇ ਬੋਲ" ਪੁਸਤਕ ਵਿਚੋਂ ਇਕ ਰਚਨਾ 'ਦੇਸ਼ ਭੁਗਤੀ ਦਾ ਇਨਾਮ' ਅਸੀਂ ਵਰਿਆਮ ਵਿਚ ਪ੍ਰਕਾਸ਼ਤ ਕੀਤਾ ਤਾਂ ਇਸ ਨੂੰ ਬੜੀ ਦਿਲਚਸਪੀ ਨਾਲ ਪੜ੍ਹਿਆ ਗਿਆ। ਸੁਝਾਅ ਵੀ ਆਇਆ ਤੇ ਆਪਣਾ ਮਨ ਵੀ ਬਣਿਆ ਕਿ ਗੜਗੱਜ ਦੀਆਂ ਹੋਰ ਰਚਨਾਵਾਂ ਵੀ

ਛਾਪੀਆਂ ਜਾਣ। ਇਹਨਾਂ ਦਿਨਾਂ ਵਿਚ ਹੀ ਪਤਾ ਲੱਗਾ ਕਿ "ਨਵਾਂ ਜ਼ਮਾਨਾ" ਅਖ਼ਬਾਰ ਛਾਪਣ ਵਾਲੀ ਸੰਸਥਾ "ਅਰਜਨ ਸਿੰਘ ਗੜਗੱਜ ਫਾਊਂਡੇਸ਼ਨ" ਗੜਗੱਜ ਜੀ ਦੀ ਸਮੁੱਚੀ ਰਚਨਾ ਛਾਪ ਰਹੀ ਹੈ। ਇਹ ਪੁਸਤਕ ਛਪ ਵੀ ਗਈ ਹੈ ਅਤੇ ਇਸ ਤੇ ਵਿਚਾਰ ਚਰਚਾ ਲਈ ਸਮਾਗਮ ਵੀ ਹੋਇਆ। ਪੁਸਤਕ ਦੇ ਸੰਪਾਦਕ ਸ. ਜਗਜੀਤ ਸਿੰਘ ਅਨੰਦ ਹਨ। ਅਰਜਨ ਸਿੰਘ ਗੜਗੱਜ ਫਾਊਂਡੇਸ਼ਨ ਦੇ ਵਿਸ਼ੇਸ਼ ਤੇ ਆਰਥਿਕ ਸਹਿਯੋਗ ਨਾਲ ਕੁਕਨਸ ਪ੍ਰਕਾਸ਼ਨ ਜਲੰਧਰ (ਫੋਨ- ੨੧੪੦੨੮-ਘਰ) ਨੇ ਇਹ ਪੁਸਤਕ ਪ੍ਰਕਾਸ਼ਤ ਕੀਤੀ ਹੈ। ਪੁਸਤਕ ਦਾ ਨਾਮ ਰੱਖਿਆ ਹੈ "ਅਰਜਨ ਸਿੰਘ ਗੜਗੱਜ ਦੀ ਸਮੁੱਚੀ ਰਚਨਾ" ੩੩੬ ਪੰਨਿਆਂ ਦੀ ਇਸ ਪੁਸਤਕ ਵਿਚ, 'ਦੋ ਪੈਰ ਘੱਟ ਤੁਰਨਾ' ਸ਼ਹੀਦ ਦੇ ਬੋਲ ਅਤੇ ਮੇਰਾ ਆਪਣਾ ਆਪ ਪੁਸਤਕਾਂ ਸ਼ਾਮਲ ਹਨ ਅਤੇ ਗੜਗੱਜ ਦੀਆਂ ਕਵਿਤਾਵਾਂ ਵੀ ਸ਼ਾਮਲ ਕੀਤੀਆਂ ਗਈਆਂ ਹਨ।

ਗੜਗੱਜ ਸਾਹਿਬ ਜਿਥੇ ਆਜ਼ਾਦੀ ਸੰਗਰਾਮ ਦੇ ਸਰਗਰਮ ਜਿਊੜੇ ਰਹੇ। ਉਹ ਵੱਖ-ਵੱਖ ਜੇਲ੍ਹਾਂ ਵਿਚ ਰਹੇ, ਜਿੱਥੇ ਵੱਡੇ-ਵੱਡੇ ਸੰਗਰਾਮੀਆਂ ਦੇ ਨਾਲ ਵਿਚਰਦੇ ਰਹੇ ਉਥੇ ਬਹੁਤ ਸਾਰੀਆਂ ਅਖ਼ਬਾਰਾਂ ਰਸਾਲਿਆਂ ਦੇ ਸੰਪਾਦਕ ਵੀ ਰਹੇ। ਦੇਸ਼ ਵਿਚ ਚਲੀਆਂ ਲਹਿਰਾਂ ਦੇ ਉਹ ਬਾਖ਼ੂਬੀ ਵਾਕਫ਼ ਸਨ। ਧਾਰਮਕ ਸਮਾਜਕ, ਰਾਜਨੀਤਕ ਆਰਥਿਕ ਮੁਦਿਆਂ ਦੇ ਬਹੁਤ ਸਿਆਣੇ ਜਾਣਕਾਰ ਸਨ। ਉਹਨਾਂ ਦਾ ਜੀਵਨ ਆਪਣੇ ਆਪ ਵਿਚ ਹੀ ਇਕ ਮਹਾਨ ਕੋਸ਼ ਸੀ। ਬਹੁਤ ਸਾਰੇ ਵਿਦਵਾਨਾਂ ਨੇ ਸਮਾਗਮ ਵਿਚ ਉਹਨਾਂ ਦੀ ਪੁਸਤਕ ਦੇ ਗੁਣਾਂ ਨੂੰ ਸਾਹਮਣੇ ਲਿਆਂਦਾ। ਉਹਨਾਂ ਦੇ ਜੀਵਨ ਦੇ ਵੱਖ-ਵੱਖ ਪਹਿਲੂਆਂ ਤੇ ਝਾਤ ਪੁਆਈ। ਇਹ ਪੁਸਤਕ ਪਿਛਲੀ ਸਦੀ ਦੇ ਆਜ਼ਾਦੀ ਸੰਗਰਾਮ ਦੀ ਦਸਤਾਵੇਜ਼ ਵੀ ਹੈ ਸਾਹਿਤ ਵੀ ਹੈ। ਇਕ ਬਾਰੀ ਹੈ ਜਿਸ ਵਿਚੋਂ ਬਹੁਤ ਕੁਝ ਦਿਸਦਾ ਹੈ। ਅਜਿਹੀਆਂ ਸਿਹਤਮੰਦ ਪੁਸਤਕਾਂ ਦੀ ਬਹੁਤ ਲੋੜ ਹੈ। ਗੜਗੱਜ ਜੀ ਦੇ ਲਿਖਣ ਮੁਤਾਬਕ ਉਹਨਾਂ ਦੀਆਂ ਕਵਿਤਾਵਾਂ ਜਾਂ ਮਜ਼ਮੂਨ 'ਸਤਿਜੁਗ' ਅਖ਼ਬਾਰ ਵਿਚ ਵੀ ਛਪਦੇ ਰਹੇ ਹਨ। ਸਤਿਜੁਗ ਦੇ ਪ੍ਰਬੰਧਕਾਂ ਨੂੰ ਵੀ ਇਹ ਰਚਨਾਵਾਂ ਮੁੜ ਪ੍ਰਕਾਸ਼ ਵਿਚ ਲਿਆਉਣੀਆਂ ਚਾਹੀਦੀਆਂ ਹਨ।

ਗੜਗੱਜ ਦੀ ਸਮੁੱਚੀ ਰਚਨਾ ਛਾਪ ਕੇ ਫਾਊਂਡੇਸ਼ਨ ਨੇ ਬੜਾ ਨੇਕ ਤੇ ਪਰੋਪਕਾਰੀ ਕਾਰਜ ਕੀਤਾ ਹੈ। ਪੁਸਤਕ ਦੀ ਬਸ ਇਹ ਹੀ ਸਿਫ਼ਤ ਹੈ ਇਕ ਵਾਰ ਫੜੋ ਛੱਡਣ ਨੂੰ ਜੀਅ ਨਹੀਂ ਕਰਦਾ। ਜਤਨ ਕਰਾਂਗੇ ਵਰਿਆਮ ਦੇ ਪਾਠਕਾਂ ਨੂੰ ਇਸ ਪੁਸਤਕ 'ਚੋਂ ਥੋੜ੍ਹਾ ਕੁਝ ਪ੍ਰਸ਼ਾਦ ਮਾਤਰ ਭੇਟ ਕਰ ਸਕੀਏ।

# ਫਾਂਸੀ ਦੀ ਸਜ਼ਾ

***—ਅਰਜਨ ਸਿੰਘ ਗੜਗਜ***

ਜੇਲ ਵਿੱਚ ਫਾਂਸੀ ਦੀ ਸਜ਼ਾ ਅਜਿਹੀ ਹੈ ਜੋ ਸੈਕਿੰਡਾਂ ਵਿੱਚ ਹੀ ਆਦਮੀ ਨੂੰ ਖ਼ਤਮ ਕਰ ਦਿੰਦੀ ਹੈ।

ਫਾਂਸੀ ਦਾ ਨਕਸ਼ਾ ਵੇਖਿਆਂ ਪਤਾ ਲੱਗ ਜਾਵੇਗਾ ਕਿ ਇਕ ਚੌਰਸ ਟੋਆ ਜਿਹਾ, ਜਿਸ ਨੂੰ ਖੂਹ ਵੀ ਕਿਹਾ ਜਾਂਦਾ ਹੈ, ਦੋ ਕੁ ਆਦਮੀ ਡੂੰਘਾ ਬਣਿਆ ਹੁੰਦਾ ਹੈ ਉਸ ਵਿੱਚ ਉਤਰਨ ਲਈ ਇਕ ਪਾਸੇ ਪੌੜੀਆਂ ਬਣੀਆਂ ਹੁੰਦੀਆਂ ਹਨ। ਟੋਏ ਦੇ ਉਪਰ ਫ਼ਰਸ਼ ਬਣਿਆ ਹੁੰਦਾ ਹੈ ਜਿਸ ਦੇ ਵਿਚਕਾਰ ਦੋ ਤਖ਼ਤ ਲੱਗੇ ਹੁੰਦੇ ਹਨ। ਉਪਰ ਤਿੰਨ ਬਾਹੀਆਂ ਦਾ ਚੌਖਟਾ ਹੁੰਦਾ ਹੈ। ਉਪਰਲੀ ਬਾਹੀ ਨਾਲ ਆਮ ਤੌਰ 'ਤੇ ਤਿੰਨ ਕੁੰਡੇ ਲੱਗੇ ਹੁੰਦੇ ਹਨ। ਉਹਨਾਂ ਕੁੰਡਿਆਂ ਵਿੱਚ ਰੱਸਾ ਪਾ ਕੇ ਫਾਂਸੀ ਪਾਉਣ ਵਾਲੇ ਆਦਮੀ ਨੂੰ ਲਟਕਾਇਆ ਜਾਂਦਾ ਹੈ। ਰੱਸਾ ਕੁਝ ਢਿੱਲਾ ਰੱਖਿਆ ਜਾਂਦਾ ਹੈ। ਉਸ ਚੌਖਟੇ ਦੇ ਨਾਲ ਇਕ ਪਾਸੇ ਕਾਂਟਾ ਲੱਗਾ ਹੁੰਦਾ ਹੈ। ਉਸ ਕਾਂਟੇ ਨਾਲ ਹੀ ਟੋਏ ਦੀ ਛੱਤ ਵਾਲੇ ਦੋਵੇਂ ਤਖ਼ਤੇ ਦਰਵਾਜ਼ੇ ਵਾਂਗ ਢੁਪੇ ਹੋਏ ਹੁੰਦੇ ਹਨ। ਇਹਨਾਂ ਤਖ਼ਤਿਆਂ ਦੇ ਹੇਠਾਂ ਰੇਤ ਦੀ ਬੋਰੀਆਂ ਬੱਧੀਆਂ ਹੋਈਆਂ ਹੁੰਦੀਆਂ ਹਨ ਤਾਕਿ ਲੋੜ ਵੇਲੇ ਉਹ ਤਖ਼ਤਿਆਂ ਨੂੰ ਆਪਣੇ ਭਾਰ ਨਾਲ ਛੇਤੀ ਹੀ ਲਾਂਭੇ ਕਰ ਦੇਣ। ਜਦ ਫਾਂਸੀ ਪਾਉਣ ਵਾਲੇ ਆਦਮੀ ਦੇ ਗੱਲ ਰੱਸਾ ਪਾ ਕੇ ਉਸ ਨੂੰ ਤਖ਼ਤੇ ਉੱਤੇ ਖਲਿਹਾਰ ਦਿੱਤਾ ਜਾਂਦਾ ਹੈ ਤਾਂ ਜਲਾਦ, ਜੋ ਇਸੇ ਕੰਮ ਲਈ ਸਰਕਾਰ ਵਲੋਂ ਨੀਯਤ ਹੋਇਆ ਭੰਗੀ ਹੁੰਦਾ ਹੈ*, ਕਾਂਟੇ ਨੂੰ ਇਕ ਤਰਫ਼ ਕਰ ਦਿੰਦਾ ਹੈ ਤਾਂ ਕੈਦੀ ਦੇ ਪੈਰਾਂ ਹੇਠਲੇ ਦੋਵੇਂ ਤਖ਼ਤੇ ਫੌਰਨ ਨਿਕਲ ਜਾਂਦਾ ਹਨ ਅਤੇ ਉਤੋਂ ਗਲ ਨੂੰ ਵਧੇ ਹੋਏ ਰੱਸੇ ਦਾ ਝਟਕਾ ਵਜਦਾ ਹੈ ਜਿਸ ਕਰਕੇ ਤੁਰਤ ਹੀ ਧੌਣ ਦਾ ਮਣਕਾ ਨਿਕਲ ਜਾਂਦਾ ਹੈ ਤੇ ਲੋਥ ਉਸ ਟੋਏ ਵਿੱਚ ਲਮਕ ਪੈਂਦੀ ਹੈ। ਪਿਛੋਂ ਡਾਕਟਰ ਵੇਖਦਾ ਹੈ ਜੇ ਚੰਗੀ ਤਰ੍ਹਾਂ ਜਾਨ ਨਿਕਲ ਗਈ ਹੋਵੇ ਤਾਂ ਲੋਥ ਉਤਾਰ ਕੇ ਵਾਰਸਾਂ ਦੇ ਹਵਾਲੇ ਕਰ ਦਿੱਤੀ ਜਾਂਦੀ ਹੈ।

ਫਾਂਸੀ ਪਾਉਣ ਵਾਲੇ ਦਾ ਵਜ਼ਨ ਤੋਲ ਕੇ ਉਸ ਦੇ ਭਾਰ ਜਿੰਨੀ ਰੇਤ ਦੀ ਬੋਰੀ ਰੱਖ ਕੇ ਇਕ ਦਿਨ ਪਹਿਲਾਂ ਤਖ਼ਤੇ ਨੂੰ ਫਿਟ ਕਰ ਛੱਡਦੇ ਹਨ ਤਾਕਿ ਵੇਲੇ ਸਿਰ ਤਖ਼ਤਾ ਫੌਰਨ ਹੇਠ ਖਿਸਕ ਜਾਵੇ, ਕੈਦੀ ਨੂੰ ਉਸ ਵੇਲੇ ਕਾਲੇ ਕੱਪੜੇ ਪੁਆਏ ਜਾਂਦੇ ਹਨ ਤੇ ਪਿੱਛੇ ਹਥਕੜੀ ਲਾ ਦਿੱਤੀ ਜਾਂਦੀ ਹੈ। ਤਖ਼ਤੇ ਉੱਤੇ ਖਲਿਹਾਰ ਕੇ ਮੂੰਹ ਉੱਤੇ ਵੀ ਟੋਪੀ ਪੁਆਈ ਜਾਂਦੀ ਹੈ।

ਰਾਵਲਪਿੰਡੀ ਜੇਲ੍ਹ ਵਿੱਚ ਮੈਂ ਫਾਂਸੀ ਦੇ ਬਿਲਕੁਲ ਲਾਗਲੀਆਂ ਚੱਕੀਆਂ ਵਿੱਚੋਂ ਇਕ ਕੋਠੜੀ ਵਿੱਚ ਕਾਫੀ ਚਿਰ ਰਿਹਾ ਹਾਂ। ਮੇਰੀ ਕੋਠੜੀ ਚੂੰਕਿ ਫਾਂਸੀ ਦੇ ਬਿਲਕੁਲ ਹੀ ਲਾਗੇ

*ਦਸਿਆ ਗਿਆ ਹੈ ਕਿ ਫਾਂਸੀ ਲਾਉਣ ਵਾਲੇ ਭੰਗੀ ਨੂੰ ਇਕ ਫਾਂਸੀ ਵਾਲੇ ਆਦਮੀ ਪਿਛੇ ੫ ਰੁਪਏ ਤੇ ਇਕ ਬੋਤਲ ਸ਼ਰਾਬ ਦੀ ਦਿਤੀ ਜਾਂਦੀ ਹੈ।

ਸੀ ਇਸ ਕਰਕੇ ਫਾਂਸੀ ਕੋਠੀਆਂ ਵਿਚੋਂ ਮੁਲਜ਼ਮ ਨੂੰ ਜਦੋ ਲਿਆਂਦਾ ਜਾਂਦਾ ਸੀ ਤਾਂ ਸਾਹਮਣੇ ਸੜਕ ਤੋਂ ਗੁਜ਼ਰਦਿਆਂ ਹੋਇਆਂ ਮੁਲਜ਼ਮ ਸਾਫ਼ ਦਿਖਾਈ ਦਿੰਦਾ ਸੀ। ਫਾਂਸੀ ਕੋਠੀ ਤੋ ਲੈ ਕੇ ਫਾਂਸੀ ਤੱਕ ਜੇਲ ਪੁਲਸ ਦਾ ਪਹਿਰਾ ਹੁੰਦਾ ਹੈ। ਫਾਂਸੀ ਦੇ ਉਦਾਲੇ ਪੁਦਾਲੇ ਵੀ ਪਹਿਰਾਂ ਹੁੰਦਾ ਹੈ। ਜਦ ਮੁਲਜ਼ਮ ਨੂੰ ਲਿਆਉਂਦੇ ਹਨ ਤਾਂ ਅੱਗੇ-ਅੱਗੇ ਮੈਜਿਸਟ੍ਰੇਟ, ਸੁਪ੍ਰੰਟੈਂਡੰਟ, ਦਾਰੋਗਾ ਜੇਲ ਤੇ ਹੋਰ ਅਫ਼ਸਰ ਹੁੰਦੇ ਹਨ। ਪਿੱਛੇ ਜਲ ਪੁਲਸ, ਉਹਨਾਂ ਪਿੱਛੋ ਉਹ ਆਦਮੀ ਜਿਸ ਨੂੰ ਫਾਂਸੀ ਮਿਲਣੀ ਹੁੰਦੀ ਹੈ, ਕਾਲੇ ਕੱਪੜੇ ਪਾਈ ਤੇ ਪਿੱਛੇ ਹਥਕੜੀ ਲੱਗੀ ਤੁਰਿਆ ਆਉਂਦਾ ਹੈ। ਉਸ ਨੂੰ ਦੋ ਆਦਮੀਆਂ ਨੇ ਦੋਹਾ ਬਾਹਵਾਂ ਤੋਂ ਫੜਿਆ ਹੁੰਦਾ ਹੈ ਪਿੱਛੇ ਫੇਰ ਜੇਲ ਦੀ ਗਾਰਦ ਹੁੰਦੀ ਹੈ। ਮੁਲਜ਼ਮ ਨੂੰ ਅਸ਼ਨਾਨ ਕਰਾ ਕੇ ਲਿਆਉਂਦੇ ਹਨ।

ਇਕ ਵੇਰ ਦੀ ਗੱਲ ਹੈ ਕਿ ਰਾਵਲਪਿੰਡੀ ਜੇਲ ਵਿੱਚ ਇਕ ਆਦਮੀ ਨੂੰ ਫਾਂਸੀ ਮਿਲੀ। ਜਿਸ ਨੂੰ ਫਾਂਸੀ ਮਿਲੀ ਉਹ ਕਾਤਲ ਨਹੀਂ ਸੀ ਸਗੋਂ ਉਸ ਦਾ ਭਰਾ ਕਾਤਲ ਸੀ। ਉਸ ਦੇ ਭਰਾ ਨੂੰ ਵੀਹ ਸਾਲ ਕੈਦ ਸੀ ਤੇ ਉਹ ਰਾਵਲਪਿੰਡੀ ਡੇਲ ਵਿੱਚ ਹੀ ਕੈਦ ਸੀ। ਜਦੋਂ ਫਾਂਸੀ ਲੱਗ ਚੁੱਕੀ ਅਤੇ ਉਸ ਪਿਛੋਂ ਜੇਲ ਦੀ ਸਾਰੀ ਗਿਣਤੀ ਖੁੱਲ੍ਹੀ ਤਾਂ ਉਸ ਦਾ ਭਰਾ ਜੋ ੨੦ ਸਾਲ ਕੈਦ ਸੀ, ਕੋਠੀ ਵਿੱਚ ਛੱਤ ਨਾਲ ਲਟਕਦਾ ਹੋਇਆ ਮਿਲਿਆ ਭਾਵ ਕਿ ਉਸ ਦੇ ਭਰਾ ਨੇ ਆਤਮ ਘਾਤ ਕਰ ਲਿਆ ਸੀ। ਬੜਾ ਰੌਲਾ ਪੈ ਗਿਆ, ਪਰ ਪਿਛੋਂ ਕਿਸੇ ਤਰ੍ਹਾਂ ਮਾਮਲਾ ਨੱਪਿਆ ਗਿਆ।

ਇਕ ਹੋਰ ਦਿਲਚਸਪ ਗੱਲ ਸੁਣੀ ਕਿ ਇਕ ਮੋਚੀ ਨੂੰ ਫਾਂਸੀ ਦੀ ਸਜ਼ੀ ਮਿਲੀ। ਜਿਸ ਦਿਨ ਫਾਂਸੀ ਲੱਗਣੀ ਸੀ ਉਹ ਬਿਲਕੁਲ ਗੁੰਮ ਜਿਹਾ ਹੋ ਬੈਠਾ, ਬੁਲਾਇਆ ਬਿਲਕੁਲ ਨਹੀਂ ਬੋਲਦਾ ਸੀ। ਡਾਕਟਰ ਨੇ ਉਸ ਨੂੰ ਹਸਪਤਾਲ ਘਲ ਦਿੱਤਾ। ਅੱਠ ਦਿਨਾਂ ਪਿਛੋਂ ਡਾਕਟਰ ਨੇ ਕਿਹਾ ਕਿ ਇਸ ਨੂੰ ਕੋਈ ਬੀਮਾਰੀ ਨਹੀਂ ਜਾਣ ਕੇ ਮਕਰ ਕਰਦਾ ਹੈ। ਉਸ ਦਿਲ ਜਦ ਉਹ ਤਖਤੇ 'ਤੇ ਗਲ ਵਿੱਚ ਰੱਸਾ ਪਾ ਕੇ ਖਲਿਹਾਰ ਦਿੱਤਾ ਗਿਆ ਤਾਂ ਉਸ ਦੇ ਦੋਸਤ ਨੰਬਰਦਾਰ ਨੇ ਕੰਨ ਵਿੱਚ ਕਹਿ ਦਿੱਤਾ, "ਓਇ ਤੈਨੂੰ ਹੁਣ ਛੱਡਣਾ ਤਾਂ ਕਿਸੇ ਵੀ ਨਹੀਂ ਖ਼ੁਦਾ ਦਾ ਨਾਉਂ ਲੈਂ ਲੈ।" ਉਸ ਮੋਚੀ ਨੇ ਉਚੀ ਸਾਰੀ 'ਯਾ ਅਲੀ' ਕਹਿ ਕੇ ਛਾਲ ਮਾਰੀ ਕਿ ਫੱਟਾ ਆਪੇ ਹੀ ਹੇਠੋਂ ਨਿਕਲ ਗਿਆ ਤੇ ਫਾਂਸੀ ਆ ਗਿਆ।

ਕਈਆਂ ਨੂੰ ਫਾਂਸੀ ਦੇ ਤਖਤੇ ਤੋਂ ਉਤਰਦਿਆਂ ਵੀ ਵੇਖਿਆ ਗਿਆ ਹੈ। ਇਕ ਨੰਬਰਦਾਰ ਸ਼ਿਵ ਚਰਨ ਨਾਮੀ ਜੋ ਹਿਸਾਰ ਦਾ ਸੀ ਸਾਡੇ ਪਾਸ ੧੯੪੦ ਵਿੱਚ ਲਾਹੌਰ ਸੈਂਟ੍ਰਲ ਜੇਲ ਵਿੱਚ ਸੀ, ਉਸ ਨੇ ਦੱਸਿਆ ਕਿ ਜਦ ਉਹ ਫਾਂਸੀ ਦੇ ਤਖਤੇ 'ਤੇ ਖੜ੍ਹਾ ਹੋ ਚੁੱਕਾ ਸੀ ਤਾਂ ਵਾਇਸਰਾਇ ਵਲੋਂ ਰਹਿਮ ਦੀ ਦਰਖ਼ਾਸਤ ਦਾ ਉਤਰ ਆਇਆ ਕਿ ਫਾਂਸੀ ਹਟਾ ਕੇ ੨੦ ਸਾਲ ਕੈਦ ਕਰ ਦਿੱਤੀ ਜਾਵੇ, ਇਸ ਤਰ੍ਹਾਂ ਦੇ ਕਈ ਕੇਸ ਹੋਏ ਤੇ ਹੁੰਦੇ ਰਹਿੰਦੇ ਹਨ। ਪਰ ਇਕ ਕੇਸ ਜੇਲ ਵਿੱਚ ਹੀ ਸੁਣਿਆ ਜਿਸ ਵਿੱਚ ਕਾਨੂੰਨੀ ਨੁਕਤਾ ਸਬੰਧ ਰੱਖਦਾ ਹੈ। ਸੈਂਟ੍ਰਲ ਜੇਲ ਲਾਹੌਰ ਵਿੱਚ ੧੯੨੩-੨੪ ਨੂੰ ਉਸ ਜੇਲ ਦਾ ਆਮ ਪੁਰਾਣੇ ਕੈਦੀਆਂ ਤੋਂ ਇਹ ਵਾਰਤਾ ਸੁਣੀ ਗਈ। ਪਤਾ ਨਹੀਂ ਕਿ ਇਹ ਕਿਥੇ ਤੱਕ ਸੱਚ ਹੈ।

ਕਿਹਾ ਜਾਂਦਾ ਹੈ ਕਿ ਇਕ ਆਦਮੀ ਨੇ ਆਪਣੀ ਔਰਤ ਨੂੰ ਕਿਸੇ ਦੂਜੇ ਆਦਮੀ ਨਾਲ ਅਯੋਗ ਸਬੰਧ ਦੇ ਰੂਪ ਵਿੱਚ ਵੇਖਿਆ। ਉਹ ਬਰਦਾਸ਼ਤ ਨਾ ਕਰ ਸਕਿਆ ਤੇ ਉਸ ਨੇ ਗ਼ੈਰ ਆਦਮੀ ਨੂੰ ਕਤਲ ਕਰ ਦਿੱਤਾ। ਮੁਕੱਦਮੇ ਵਿੱਚ ਉਸ ਨੂੰ ਫਾਂਸੀ ਦੀ ਸਜ਼ਾ ਹੋਈ। ਉਸ ਦੀ ਹਾਈ ਕੋਰਟ ਦੀ ਅਪੀਲ, ਪ੍ਰਿਵੀ ਕੌਂਸਲ ਦੀ ਅਪੀਲ ਤੇ ਰਹਿਮ ਦੀ ਦਰਖ਼ਾਸਤ ਆਦਿ ਸਬ ਨਾਜਨਜ਼ੂਰ ਹੋ ਗਈਆਂ। ਮਾਂ ਦਾ ਉਹ ਇਕੋ ਇਕ ਪੁੱਤਰ ਸੀ। ਫਾਂਸੀ ਲੱਗਣ ਤੋਂ ਦੋ ਦਿਨ ਪਹਿਲਾਂ ਉਸ ਦੀ ਮਾਂ ਵਕੀਲ ਨੂੰ ਮਿਲੀ ਤੇ ਕਿਹਾ ਕਿਵੇਂ ਮੇਰੇ ਬੱਚੇ ਦੀ ਜਾਨ ਬਚ ਜਾਵੇ। ਵਕੀਲ ਨੇ ਕਿਹਾ ਮਾਈ ਬਥੇਰਾ ਜ਼ੋਰ ਲਾਇਆ, ਪਰ ਕੁਝ ਨਾ ਬਣਿਆ। ਇਕ ਗੱਲ ਹੈ ਕਿ ਤੂੰ ਮੁਲਾਕਾਤ ਵੇਲੇ ਆਪਣੇ ਪੁੱਤਰ ਨੂੰ ਸਮਝਾ ਦੇਹ ਕਿ ਜਦ ਫਾਂਸੀ ਦੇ ਤਖਤੇ 'ਤੇ ਖੜ੍ਹਾ ਹੋ ਜਾਵੇ ਅਤੇ ਸੁਪ੍ਰੰਟੈਂਡੰਟ ਜਾਂ ਮੈਜਿਸਟ੍ਰੇਟ ਉਸ ਨੂੰ ਕੋਈ ਗੱਲ ਪੁੱਛੇ ਤਾਂ ਉਹ ਕਹਿ ਦੇਵੇ 'ਸਾਹਿਬਾ ਮੈਂ ਤੇਰੀ ਮੇਮ ਨੂੰ ਵੇਖਣਾ ਚਾਹੁੰਦਾ ਹਾਂ।'

ਮਾਂ ਨੇ ਇਸ ਦਾ ਭੇਦ ਨਾ ਸਮਝਿਆ, ਪਰ ਮਰਦਾ ਕੀ ਨਹੀਂ ਕਰਦਾ ਵਾਂਗ ਉਸ ਨੇ ਬੱਚੇ ਨੂੰ ਇਹ ਸਮਝਾ ਦਿੱਤਾ। ਅਗਲੇ ਦਿਨ ਜਦ ਉਸ ਦਾ ਪੁੱਤਰ ਫਾਂਸੀ ਦੇ ਤਖਤੇ ਉੱਤੇ ਲੈ ਆਂਦਾ ਗਿਆ ਅਤੇ ਉਸ ਤੋਂ ਪੁੱਛਿਆ ਗਿਆ ਕਿ ਉਸ ਦੀ ਕੋਈ ਖ਼ਾਹਸ਼ ਹੈ ਤਾਂ ਉਸ ਨੇ ਕਹਿ ਦਿੱਤਾ ਕਿ ਮੇਰੀ ਹੋਰ ਤਾਂ ਕੋਈ ਖ਼ਾਹਸ਼ ਨਹੀਂ ਸਿਰਫ ਸਾਹਿਬ ਦੀ ਮੇਮ ਵੇਖਣੀ ਚਾਹੁੰਦਾ ਹਾਂ। ਅਫ਼ਸਰਾਂ ਨੇ ਸਮਝਿਆ ਕਿ ਇਹ ਮੌਤ ਦੇ ਡਰ ਨਾਲ ਪਾਗਲ ਹੋ ਗਿਆ ਹੈ। ਪਰ ਉਹ ਕਹੇ ਕਿ ਮੈਂ ਹੋਸ਼ ਵਿੱਚ ਹਾਂ ਤੇ ਮੇਮ ਨੂੰ ਵੇਖਣਾ ਹੈ। ਸਾਹਿਬ ਨੂੰ ਗੁੱਸਾ ਆਇਆ ਤੇ ਉਸ ਨੂੰ ਗਾਲ੍ਹ ਕੱਢ ਕੇ ਕਿਹਾ, "ਖਬਰਦਾਰ ਮੂੰਹ ਬੰਦ ਰੱਖ।" ਨਾਲ ਹੀ ਮੁਲਜ਼ਮ ਦਾ ਵਕੀਲ ਵੀ ਸੀ, ਉਸ ਨੇ ਕਿਹਾ "ਜਨਾਬ ਇਹ ਆਦਮੀ ਤੁਹਾਡੀ ਮੇਮ ਨੂੰ ਜਾਣਦਾ ਵੀ ਨਹੀਂ, ਪਰ ਤੁਸੀਂ ਇਸਦੇ ਇੰਨਾ ਕਹਿਣ 'ਤੇ ਕਿ ਇਹ ਤੁਹਾਡੀ ਮੇਮ ਨੂੰ ਵੇਖਣਾ ਚਾਹੁੰਦਾ ਹੈ, ਇੰਨੇ ਗੁੱਸੇ ਵਿੱਚ ਆ ਗਏ ਹੋ ਤੇ ਜਦੋਂ ਇਸ ਨੇ ਆਪਣੀ ਔਰਤ ਨੂੰ ਆਪਣੀਆਂ ਅੱਖਾਂ ਨਾਲ ਗ਼ੈਰ ਮਰਦ ਨਾਲ ਹਮ-ਬਿਸਤਰੀ ਕਰਦਿਆਂ ਵੇਖਿਆਂ ਤਾਂ ਇਸ ਨੂੰ ਗੁੱਸਾ ਨਾ ਆਉਂਦਾ ? ਇਸ ਨੇ ਜਿਹੜਾ ਕਤਲ ਕੀਤਾ ਹੈ ਉਹ ਜਾਣ ਕੇ ਨਹੀਂ ਗੁੱਸੇ ਵਿੱਚ ਆ ਕੇ ਕੀਤਾ ਹੈ।"

ਸਾਹਿਬ ਨੇ ਸੁਣ ਕੇ ਕਿਹਾ। "ਹੈ ਤਾਂ ਠੀਕ" ਉਸੇ ਵੇਲੇ ਫਾਂਸੀ ਤੋਂ ਉਤਾਰ ਲਿਆ ਤੇ ਆਪਣੀ ਸਿਫ਼ਾਰਸ਼ ਲਿਖ ਕੇ ਫੇਰ ਉਸ ਦੀ ਜਾਨ ਬਖਸ਼ੀ ਦੀ ਦਰਖ਼ਾਸਤ ਕੀਤੀ। ਜੋ ਦੱਸਿਆ ਜਾਂਦਾ ਹੈ ਕਿ ਮਨਜ਼ੂਰ ਹੋ ਗਈ ਤੇ ਉਹ ਬਰੀ ਹੋ ਗਿਆ ਇਸ ਤਰ੍ਹਾਂ ਦੇ ਹੋਰ ਕਈ ਕਿੱਸੇ ਸੁਣੇ ਜਾਂਦੇ ਹਨ।

*("ਮੇਰਾ ਆਪਣਾ ਆਪ" ਵਿਚੋਂ)*

# ਰਸੋਈ ਦੀਆਂ ਨਵੀਆਂ ਚੀਜ਼ਾਂ ਦੀ ਵਰਤੋਂ ਅਤੇ ਸਾਂਭ ਸੰਭਾਲ

*—ਡਾ. ਅਨੀਤਾ ਕੋਛੜ, ਡਾ. ਰਾਜਬੀਰ ਸਚਦੇਵਾ*

ਅੱਜ ਵਧ ਰਹੀ ਮਹਿੰਗਾਈ ਕਾਰਨ ਆਦਮੀ ਨਾਲ ਔਰਤ ਨੂੰ ਘਰ ਚਲਾਉਣ ਲਈ ਮਿਹਨਤ ਕਰਨੀ ਪੈਂਦੀ ਹੈ। ਦੋਵੇਂ ਜੀਅ ਕੰਮਕਾਰੀ ਹੋਣ ਕਰਕੇ ਘਰ ਦਾ ਕੰਮ ਵੀ ਛੇਤੀ ਛੇਤੀ ਖਤਮ ਕਰਨਾ ਪੈਂਦਾ ਹੈ। ਅੱਜ ਕਲ੍ਹ ਬਜ਼ਾਰ ਵਿੱਚ ਕੰਮ ਨੂੰ ਸੌਖਾਲਾ ਬਣਾਉਣ ਲਈ ਬਹੁਤ ਸਾਰੀਆਂ ਚੀਜ਼ਾਂ ਆ ਗਈਆਂ ਹਨ, ਪਰ ਸੁਆਣੀ ਨੂੰ ਚਾਹੀਦਾ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਖਰੀਦਣ ਤੋਂ ਪਹਿਲਾਂ ਉਸ ਦੀ ਕੀਮਤ, ਕੁਆਲਿਟੀ, ਠੀਕ ਕਰਾਉਣ ਦੀ ਸਹੂਲੀਅਤ, ਗਰੰਟੀ ਅਤੇ ਉਸ ਚੀਜ਼ ਦਾ ਉਸ ਨੂੰ ਕਿਤਨਾ ਫਾਇਦਾ ਹੈ, ਇਨ੍ਹਾਂ ਚੀਜ਼ਾਂ ਦਾ ਧਿਆਨ ਰੱਖ ਲੈਣਾ ਚਾਹੀਦਾ ਹੈ ਤੇ ਇੰਨ੍ਹਾਂ ਚੀਜ਼ਾਂ ਨੂੰ ਵਰਤਣ ਤੋਂ ਪਹਿਲਾਂ ਵੀ ਛੋਟੀਆਂ-ਛੋਟੀਆਂ ਗੱਲਾਂ ਦਾ ਧਿਆਨ ਰੱਖ ਲੈਣਾ ਚਾਹੀਦਾ ਹੈ। ਜਿਥੇ ਇਨ੍ਹਾਂ ਚੀਜ਼ਾਂ ਨੇ ਗ੍ਰਹਿਣੀ ਦੇ ਕੰਮ ਨੂੰ ਸੁਖਾਲਾ ਬਣਾ ਦਿੱਤਾ ਹੈ ਉਥੇ ਥੋਹੜੀ ਜਿਹੀ ਲਾਪਰਵਾਹੀ ਨਾਲ ਇਨ੍ਹਾਂ ਚੀਜ਼ਾਂ ਨਾਲ ਕਈ ਵਾਰੀਂ ਕਾਫੀ ਨੁਕਸਾਨ ਵੀ ਹੋ ਜਾਂਦਾ ਹੈ :-

੧. ਚੀਜ਼ ਨੂੰ ਵਰਤਣ ਤੋਂ ਪਹਿਲਾਂ ਉਸ ਨਾਲ ਮਿਲੀ ਕਿਤਾਬ ਨੂੰ ਚੰਗੀ ਤਰ੍ਹਾਂ ਪੜ੍ਹ ਲੈਣਾ ਚਾਹੀਦਾ ਹੈ ਤੇ ਉਸ ਦੇ ਅਨੁਸਾਰ ਹੀ ਕੰਮ ਕਰਨਾ ਚਾਹੀਦਾ ਹੈ।
੨. ਬਿਜਲੀ ਦੇ ਕਿਸੇ ਵੀ ਯੰਤਰ ਨੂੰ ਪਾਵਰ ਨਾਲ ਜੋੜਨ ਲਈ ਤਿੰਨ ਮੂੰਹੇਂ ਦੀ ਵਰਤੋਂ ਕਰਨੀ ਚਾਹੀਦਾ ਹੈ ਕਿਉਂਕਿ ਇਸ ਨਾਲ ਸ਼ਾਰਟ ਸਰਕਟ ਨਾਲ ਮਸ਼ੀਨ ਦੇ ਖਰਾਬ ਹੋਣ ਦਾ ਘੱਟ ਖਤਰਾ ਰਹਿੰਦਾ ਹੈ ਤੇ ਦੂਸਰੇ ਝਟਕੇ ਤੋਂ ਵੀ ਬਚਾ ਹੋ ਸਕਦਾ ਹੈ।
੩. ਬਿਜਲੀ ਦੀ ਮਸ਼ੀਨ ਨੂੰ ਕਦੇ ਵੀ ਗਿੱਲੇ ਹੱਥਾਂ ਨਾਲ ਨਾ ਚਲਾਓ। ਪੈਰ ਵਿੱਚ ਰਬੜ ਦੀ ਚੱਪਲ ਪਾਓ।
੪. ਮਸ਼ੀਨ ਦੀ ਮੋਟਰ ਨੂੰ ਸਾਫ ਕਰਨ ਲੱਗਿਆਂ ਕਦੇ ਵੀ ਪਾਣੀ ਵਿੱਚ ਨਾ ਭਿਉਂਵੋ।
੫. ਜਦ ਵੀ ਮਸ਼ੀਨ ਨੂੰ ਠੀਕ ਕਰ ਰਹੇ ਹੋਵੋ ਤਾਂ ਪਲੱਗ ਕੱਢ ਦੇਵੋ। ਇਸ ਨੂੰ ਪਾਵਰ ਤੋਂ ਵੱਖ ਕਰ ਦਿਓ।
੬. ਬਿਜਲੀ ਦੀ ਤਾਰ ਨੂੰ ਹਰ ਵਾਰ ਵਰਤਣ ਤੋਂ ਬਾਅਦ ਚੰਗੀ ਤਰ੍ਹਾਂ ਸਾਫ ਕਰ ਦਿਓ। ਕਿਉਂਕਿ ਇਸ ਉਪਰ ਭੋਜਨ ਲੱਗਿਆ ਰਹਿਣ ਕਰਕੇ ਕਈ ਵਾਰ ਚੂਹੇ ਆਦਿ ਵੀ ਕੁਤਰ ਸਕਦੇ ਹਨ।
੭. ਬਹੁਤ ਸਾਰੀਆਂ ਤਾਰਾਂ ਦਾ ਜੋੜ ਕਦੇ ਨਹੀਂ ਲਗਾਉਣਾ ਚਾਹੀਦਾ। ਜੇ ਲਗਾਇਆ ਹੈ ਤਾਂ ਚੰਗੀ ਤਰ੍ਹਾਂ ਟੇਪ ਨਾਲ ਲਪੇਟ ਦਿਓ।
੮. ਫਰਿੱਜ ਨੂੰ ਰਸੋਈ ਵਿੱਚ ਪੂਰੀ ਤਰ੍ਹਾਂ ਹਵਾ ਵਾਲੀ ਖੁੱਲੀ ਥਾਂ ਤੇ ਰੱਖਣਾ ਚਾਹੀਦਾ ਹੈ।
੯. ਮਹਿੰਗੀਆਂ ਚੀਜ਼ਾਂ ਜਿਵੇਂ ਫਰਿਜ ਆਦਿ ਇਸ ਨਾਲ ਸਟੈਬਲਾਈਜ਼ਰ ਦੀ ਵਰਤੋਂ ਕਰਨੀ ਚਾਹੀਦੀ ਹੈ ਕਿਉਂਕਿ ਕਈ ਵਾਰ ਬਿਜਲੀ ਘੱਟ ਵੱਧ ਹੋ ਜਾਂਦੀ ਹੈ ਜਿਸ ਨਾਲ ਫਰਿਜ਼ ਖਰਾਬ ਹੋਣ ਦਾ ਡਰ ਰਹਿੰਦਾ ਹੈ।
੧੦. ਬਿਜਲੀ ਦੀਆਂ ਚੀਜ਼ਾਂ ਨੂੰ ਹਮੇਸ਼ਾ ਕਿਸੇ ਚੰਗੇ ਕਾਰੀਗਰ ਤੋਂ ਠੀਕ ਕਰਾਉਣਾ ਚਾਹੀਦਾ ਹੈ।

**ਗੈਸ ਚੁੱਲ੍ਹਾ :-**

ਗੈਸ ਚੁੱਲ੍ਹੇ ਨੇ ਅੱਜ ਦੇ ਕੰਮ ਨੂੰ ਕਾਫੀ ਸੁਖਾਲਾ ਬਣਾ ਦਿੱਤਾ ਹੈ। ਸਟੋਵ ਵਿੱਚ ਤੇਲ ਪਾਉਣ ਦੇ ਝੰਜਟ ਅਤੇ ਅੰਗੀਠੀ ਦੇ ਧੂੰਏ ਤੋਂ ਛੁਟਕਾਰਾ ਮਿਲਿਆ ਹੀ ਹੈ ਇਸ ਦੇ ਨਾਲ-ਨਾਲ:-

੧. ਰਸੋਈ ਵਿੱਚ ਵੀ ਸਫਾਈ ਰਹਿਣ ਲੱਗ ਪਈ ਹੈ।
੨. ਭਾਂਡੇ ਕਾਲੇ ਨਹੀਂ ਹੁੰਦੇ।
੩. ਸਮੇਂ ਅਤੇ ਬਾਲਣ ਦੀ ਬੱਚਤ ਵੀ ਹੋ ਜਾਂਦੀ ਹੈ।
੪. ਸਿਹਤ ਵਿੱਚ ਵੀ ਸੁਧਾਰ ਆ ਗਿਆ ਹੈ।

ਪਰ ਜਿਥੇ ਸਾਨੂੰ ਇਸ ਦੇ ਇਤਨੇ ਸੁਖ ਹਨ ਉਥੇ ਇਸ ਨੂੰ ਵਰਤਣ ਵੇਲੇ ਵੀ ਸਾਨੂੰ ਕੁਝ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ :-

੧. ਗੈਸ ਸਿਲੰਡਰ ਨੂੰ ਹਮੇਸ਼ਾ ਸਟੋਵ, ਅੰਗੀਠੀ ਅਤੇ ਹੀਟਰ ਤੋਂ ਦੂਰ ਰੱਖੋ।
੨. ਗੈਸ ਸਿਲੰਡਰ ਨੂੰ ਹਮੇਸ਼ਾ ਸੁੱਕੀ ਜਗ੍ਹਾ ਤੇ ਸਾਂਭ ਕੇ ਰੱਖੋ ਅਤੇ ਸੂਰਜ ਦੀ ਰੌਸ਼ਨੀ ਤੋਂ ਦੂਰ ਰੱਖੋ।
੩. ਗੈਸ ਚੁੱਲ੍ਹੇ ਨੂੰ ਕੁਝ ਮਹੀਨਿਆਂ ਬਾਅਦ ਜ਼ਰੂਰ ਚੈਕ ਕਰਾਉ।
੪. ਗੈਸ ਪਾਈਪ ਨੂੰ ਕੰਮ ਕਰਨ ਤੋਂ ਬਾਅਦ ਹਰ ਰੋਜ਼ ਸਾਫ ਕਰੋ ਤਾਂ ਜੋ ਉਸ ਉਪਰ ਕੋਈ ਖਾਣ ਪੀਣ ਵਾਲੀ ਚੀਜ਼ ਨਾ ਲੱਗੀ ਰਹਿ ਜਾਵੇ। ਚੂਹੇ ਕਈ ਵਾਰ ਪਾਈਪ ਨੂੰ ਕੁਤਰ ਜਾਂਦੇ ਹਨ ਅਤੇ ਗੈਸ ਲੀਕ ਕਰ ਜਾਂਦੀ ਹੈ।
੫. ਗੈਸ ਚੁੱਲ੍ਹੇ ਦੀਆਂ ਮੋਰੀਆਂ ਬੰਦ ਹੋਣ ਤੇ ਉਨ੍ਹਾਂ ਨੂੰ ਦਿੱਤੇ ਗਏ ਪਿੰਨ ਨਾਲ ਤੁਰੰਤ ਸਾਫ ਕਰੋ।
੬. ਰਾਤ ਨੂੰ ਸੌਣ ਤੋਂ ਪਹਿਲਾਂ ਗੈਸ ਦੇ ਸਿਲੰਡਰ ਨੂੰ ਹਮੇਸ਼ਾ ਬੰਦ ਕਰਕੇ ਸੋਵੋਂ।
੭. ਜੇਕਰ ਸਿਲੰਡਰ ਵਿਚੋਂ ਗੈਸ ਲੀਕ ਕਰ ਗਈ ਹੈ ਤਾਂ ਪਤਾ ਲੱਗਣ ਤੇ ਫਟਾ-ਫਟ ਘਰ ਦੇ ਦਰਵਾਜ਼ੇ ਬਾਰੀਆਂ ਖੋਲ੍ਹ ਦਿਉ, ਬਿਜਲੀ ਦੇ ਸਵਿੱਚ ਨੂੰ ਬੰਦ ਕਰ ਦਿਓ।

੮. ਗੈਸ ਦੇ ਸਿਲੰਡਰ ਫੱਟਣ ਤੇ ਜੇਕਰ ਅੱਗ ਲੱਗ ਜਾਵੇ ਤਾਂ ਬੰਦੇ ਉਪਰ ਪਾਣੀ ਨਾ ਪਾਓ ਮੋਟਾ ਕੰਬਲ ਲਪੇਟ ਦਿਓ, ਅੱਗ ਬੁੱਝ ਜਾਵੇਗੀ।

**ਸੋਲਰ ਕੁੱਕਰ ਦੀ ਵਰਤੋ :-**

ਸੋਲਰ ਕੁੱਕਰ ਜਿਸ ਵਿੱਚ ਸੂਰਜ ਦੀਆਂ ਕਿਰਨਾਂ ਨਾਲ ਖਾਣਾ ਤਿਆਰ ਹੁੰਦਾ ਹੈ, ਇਸ ਨੇ ਰਸੋਈ ਦੇ ਕੰਮ ਨੂੰ ਬਹੁਤ ਸੁਖਾਲਾ ਬਣਾ ਦਿੱਤਾ ਹੈ। ਜਿਵੇਂ ਤੁਸੀਂ ਕੰਮ ਤੇ ਜਾਣ ਲੱਗੇ ਮੱਖਣ ਦਾ ਘਿਉ ਬਣਾਉਣ ਲਈ ਜਾਂ ਦਾਲ ਬਣਾਉਣ ਲਈ ਕਾਲੇ ਡੱਬੇ ਵਿੱਚ ਪਾ ਕੇ ਸੋਲਰ ਕੁੱਕਰ ਵਿੱਚ ਰੱਖ ਦਿਉ। ਸ਼ਾਮ ਨੂੰ ਤੁਹਾਡੇ ਆਉਣ ਤੇ ਮੱਖਣ ਤੋਂ ਘਿਉ ਅਤੇ ਦਾਲ ਤਿਆਰ ਮਿਲੇਗੀ। ਇਸ ਨਾਲ ਤੁਹਾਡੇ ਸਮੇਂ ਦੀ ਬੱਚਤ ਤਾਂ ਹੋਵੇਗੀ ਹੀ ਤੇ ਨਾਲ-ਨਾਲ ਬਾਲਣ ਦੀ ਬਚੱਤ ਵੀ ਭਾਂਡੇ ਵੀ ਖਰਾਬ ਨਹੀਂ ਹੋਣਗੇ। ਤੁਸੀਂ ਇਸ ਵਿੱਚ ਇੱਕੋਂ ਸਮੇਂ ਤੇ ਚਾਰ ਚੀਜ਼ਾਂ ਤਿਆਰ ਕਰ ਸਕਦੇ ਹੋ। ਸਭ ਤੋਂ ਵੱਡਾ ਫਾਇਦਾ ਹੈ ਇਸ ਵਿੱਚ ਭੋਜਨ ਸੜਦਾ ਨਹੀਂ। ਇਸ ਲਈ ਸੋਲਰ ਕੁੱਕਰ ਦੀ ਵੱਧ ਤੋਂ ਵੱਧ ਵਰਤੋਂ ਕਰੋ।

**ਪ੍ਰੈਸ਼ਰ ਕੁੱਕਰ :-**

੧. ਸਬਜ਼ੀਆਂ ਅਤੇ ਦਾਲਾਂ ਬਣਾਉਣ ਲਈ ਪਤੀਲੇ ਦੀ ਥਾਂ ਪ੍ਰੈਸ਼ਰ ਕੁੱਕਰ ਦੀ ਵਧੇਰੇ ਵਰਤੋਂ ਕਰੋ। ਇਸ ਦੇ ਨਾਲ ਭੋਜਨ ਵਿੱਚ ਪਾਏ ਜਾਣ ਵਾਲੇ ਪੋਸ਼ਟਿਕ ਤੱਤਾਂ ਦਾ ਬਚਾਉ ਹੁੰਦਾ ਹੈ।

੨. ਦਾਲਾਂ ਨੂੰ ਬਣਾਉਣ ਤੋਂ ਪਹਿਲਾਂ ਦੁਪਹਿਰ ਨੂੰ ਧੁੱਪੇ ਪਾਣੀ ਵਿੱਚ ਭਿਗੋ ਕੇ ਰੱਖ ਦਿਉ ਅਤੇ ਫਿਰ ਪ੍ਰੈਸ਼ਰ ਕੁੱਕਰ ਵਿੱਚ ਪਕਾਉ। ਇਸ ਨਾਲ ਸਮੇਂ ਅਤੇ ਬਾਲਣ ਦੋਹਾਂ ਦੀ ਬੱਚਤ ਹੋ ਜਾਵੇਗੀ।

੩. ਜਦੋਂ ਪ੍ਰੈਸ਼ਰ ਕੁੱਕਰ ਸੀਟੀ ਦੇ ਦੇਵੇ, ਉਸ ਤੋਂ ਬਾਅਦ ਗੈਸ ਹੌਲੀ ਕਰ ਦੇਵੋ। ਇਸ ਤਰ੍ਹਾਂ ਗੈਸ ਦੀ ਬੱਚਤ ਹੋ ਜਾਵੇਗੀ।

੪. ਪ੍ਰੈਸ਼ਰ ਕੁੱਕਰ ਵਿੱਚ ਦਾਲ ਜਾਂ ਸਬਜ਼ੀ ਨੂੰ ਹਿਲਾਉਣ ਵੇਲੇ ਸਾਈਡਾਂ ਤੇ ਕੜਛੀ ਨਾ ਮਾਰੋ। ਇਸ ਨਾਲ ਕੁੱਕਰ ਖਰਾਬ ਹੋਣ ਦਾ ਡਰ ਰਹਿੰਦਾ ਹੈ।

੫. ਪ੍ਰੈਸ਼ਰ ਕੁੱਕਰ ਧੋਣ ਵੇਲੇ ਰਬੜ ਅਤੇ ਸੀਟੀ ਉਤਾਰ ਕੇ ਚੰਗੀ ਤਰ੍ਹਾਂ ਸਾਫ ਕਰੋ। ਅਜਿਹਾ ਨਾ ਕਰਨ ਤੋਂ ਕਈ ਵਾਰ ਸੀਟੀ ਵਿੱਚ ਕੁਝ ਫਸ ਜਾਂਦਾ ਹੈ ਅਤੇ ਕੁੱਕਰ ਫਟਣ ਦਾ ਡਰ ਰਹਿੰਦਾ ਹੈ।

੬. ਪ੍ਰੈਸ਼ਰ ਕੁੱਕਰ ਨੂੰ ਸਾਫ ਕਰਨ ਲਈ ਨਰਮ ਸਕਰਬਰ ਦਾ ਇਸਤੇਮਾਲ ਕਰੋ ਜਿਸ ਦੇ ਨਾਲ ਉਸ ਉਪਰ ਨਿਸ਼ਾਨ ਨਾ ਪੈਣ।

**ਫਰਿਜ :-**

੧. ਜ਼ਿਆਦਾ ਤੇਜ਼ ਸੁਗੰਧ ਵਾਲੇ ਭੋਜਨ ਫਰਿਜ਼ ਵਿੱਚ ਨਾ ਰੱਖੋ। ਇਨ੍ਹਾਂ ਚੀਜ਼ਾਂ ਨੂੰ ਚੰਗੀ ਤਰ੍ਹਾਂ ਢੱਕ ਕੇ ਜਾਂ ਸੰਭਾਲਣ ਵੇਲੇ ਢੱਕਣ ਦੀ ਵਰਤੋਂ ਕਰੋ।

੨. ਸਾਰੀਆਂ ਚੀਜ਼ਾਂ ਨੂੰ ਢੱਕ ਕੇ ਰੱਖੋ, ਢੱਕ ਕੇ ਨਾ ਰੱਖਣ ਨਾਲ ਇਹ ਸੁੱਕ ਜਾਂਦੇ ਹਨ ਤੇ ਇਕ ਦੂਜੇ ਭੋਜਨ ਦੀ ਸੁਗੰਧ ਸਾਰੇ ਭੋਜਨਾਂ ਵਿੱਚ ਮਿਲ ਜਾਂਦੀ ਹੈ ਅਤੇ ਸੁਆਦ ਖਰਾਬ ਹੋ ਜਾਂਦਾ ਹੈ।

੩. ਕਿਸੇ ਵੀ ਭੋਜਨ ਨੂੰ 2-3 ਦਿਨਾਂ ਤੋਂ ਜ਼ਿਆਦਾ ਫਰਿਜ਼ ਵਿੱਚ ਨਾ ਰੱਖੋ। ਫਰੀਜ਼ਰ ਵਿੱਚ ਅਸੀਂ ਥੋੜ੍ਹੇ ਦਿਨ ਜ਼ਿਆਦਾ ਵੀ ਰੱਖ ਸਕਦੇ ਹਨ। ਖਾਣ ਤੋਂ ਪਹਿਲਾਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਗਰਮ ਕਰ ਲਵੋ।

੪. ਸਬਜ਼ੀਆਂ ਨੂੰ ਚੰਗੀ ਤਰ੍ਹਾਂ ਸਾਫ ਕਰਕੇ ਫਰਿਜ਼ ਵਿੱਚ ਰੱਖੋ। ਹਰੀਆਂ ਸਬਜ਼ੀਆਂ ਨੂੰ ਤੋੜ ਕੇ ਪਲਾਸਟਿਕ ਬੋਕਸ ਜਾਂ ਜਾਲੀ ਵਾਲੀਆਂ ਥੈਲੀਆਂ ਵਿੱਚ ਰੱਖੋ।

੫. ਸੇਬ, ਕੇਲਾ, ਪਿਆਜ, ਆਲੂ, ਖੀਰੇ ਨੂੰ ਫਰਿਜ਼ ਵਿੱਚ ਨਾ ਰੱਖੋ।

੬. ਨਿੰਬੂ ਨੂੰ ਅੱਧਾ ਕੱਟ ਕੇ ਫਰਿਜ ਵਿੱਚ ਰੱਖ ਦਿਉ, ਬਦਬੂ ਨਹੀਂ ਆਵੇਗੀ।

੭. ਥੋੜ੍ਹੇ ਦਿਨਾਂ ਬਾਅਦ ਫਰਿਜ਼ ਨੂੰ ਬੰਦ ਕਰਕੇ ਬਰਫ ਕੱਢ ਦਿਉ ਅਤੇ ਹਫਤੇ ਵਿੱਚ ਇਕ ਵਾਰ ਜ਼ਰੂਰ ਸਾਫ ਕਰੋ।

**ਮਿਕਸੀ :-**

੧. ਕੰਮ ਕਰਨ ਤੋਂ ਬਾਅਦ ਪਲੱਗ ਕੱਢ ਦਿਓ।

੨. ਸਾਰੀਆਂ ਚੀਜ਼ਾਂ ਅਲੱਗ-ਅਲੱਗ ਕਰਕੇ ਇਨ੍ਹਾਂ ਨੂੰ ਗਰਮ ਸਾਬਣ ਦੇ ਘੋਲ ਨਾਲ ਸਾਫ ਕਰ ਦਿਉ।

੩. ਸਾਰੀਆਂ ਚੀਜ਼ਾਂ ਨੂੰ ਸਾਫ ਕੱਪੜੇ ਨਾਲ ਚੰਗੀ ਤਰ੍ਹਾਂ ਸੁਕਾ ਲਵੋ।

੪. ਮਿਕਸੀ ਦੀ ਮੋਟਰ ਨੂੰ ਕਦੇ ਵੀ ਪਾਣੀ ਵਿੱਚ ਨਾ ਡੋਬੋ। ਗਿੱਲੇ ਕੱਪੜੇ ਨਾਲ ਸਾਫ ਕਰਕੇ ਸੁੱਕੇ ਕੱਪੜੇ ਨਾਲ ਪੂੰਝ ਦਿਉ।

੫. ਅੱਜ ਕਲ ਮਿਕਸੀ ਦੀ ਥਾਂ ਫੂਡ ਪ੍ਰੋਸੈਸਰ ਨੇ ਲੈ ਲਈ ਹੈ। ਇਸ ਵਿੱਚ ਅਸੀਂ ਕਈ ਕੰਮ ਮਸ਼ੀਨ ਤੋਂ ਲੈ ਸਕਦੇ ਹਾਂ ਜਿਵੇਂ ਆਟਾ ਗੁੰਨਣੇ, ਜੂਸ ਕੱਢਣਾ, ਮਸਾਲੇ ਪੀਸਣਾ ਆਦਿ, ਪਰ ਇਸ ਦੀ ਧਿਆਨ ਨਾਲ ਵਰਤੋਂ ਕਰਨੀ ਚਾਹੀਦੀ ਹੈ। ਕੰਮ ਕਰਨ ਤੋਂ ਬਾਅਦ ਸਾਰੇ ਹਿੱਸਿਆਂ ਨੂੰ ਚੰਗੀ ਤਰ੍ਹਾਂ ਸਾਫ ਕਰ ਲੈਣਾ ਚਾਹੀਦਾ ਹੈ।

*(ਗ੍ਰਹਿ ਵਿਗਿਆਨ ਕਾਲਜ, ਪੀ.ਏ.ਯੂ. ਲੁਧਿਆਣਾ)*

# ਖਬਰਨਾਮਾ

## "ਗਾਥਾ ਸੁਤੰਤਰਤਾ ਸੰਗ੍ਰਾਮ ਦੀ" ਲੁਧਿਆਣਾ ਵਿਚ ਰਿਲੀਜ਼

ਲੁਧਿਆਣਾ—ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਉਪ-ਕੁਲਪਤੀ ਡਾ. ਕ੍ਰਿਪਾਲ ਸਿੰਘ ਔਲਖ ਨੇ ਅੱਜ ਇਥੇ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੇ ਸਕੱਤਰ ਅਤੇ ਉੱਘੇ ਪੰਜਾਬੀ ਲੇਖਕ ਸੰਤ ਦਲੀਪ ਸਿੰਘ ਨਾਮਧਾਰੀ ਵੱਲੋਂ ਲਿਖੀ ਦਸਤਾਵੇਜ਼ੀ ਪੁਸਤਕ 'ਗਾਥਾ ਸੁਤੰਤਰਤਾ ਸੰਗਰਾਮ ਦੀ' ਨੂੰ ਰਿਲੀਜ਼ ਕਰਦਿਆਂ ਆਖਿਆ ਹੈ ਕਿ ਦੇਸ਼ ਦੀ ਜੰਗੇ ਆਜ਼ਾਦੀ ਦਾ ਆਖਰੀ ਸਿਰਾ ੧੫ ਅਗਸਤ ੧੯੪੭ ਹੀ ਨਹੀਂ ਸਗੋਂ ਆਜ਼ਾਦ ਭਾਰਤ ਨੂੰ ਫਿਰ ਗੁਲਾਮ ਕਰਨ ਵਾਲੀਆਂ ਸ਼ਕਤੀਆਂ ਦੇ ਖਿਲਾਫ ਜਿਹੜੀ ਜੰਗ ਨਾਮਧਾਰੀ ਸਮਾਜ ਨੇ ਲਗਾਤਾਰ ਆਰੰਭੀ ਹੋਈ ਹੈ ਉਸ ਨੂੰ ਪੂਰੇ ਪੰਜਾਬੀ ਸਮਾਜ ਨੂੰ ਅਪਨਾਉਣ ਦੀ ਲੋੜ ਹੈ। ਪੀ ਏ ਯੂ ਸਾਹਿਤ ਸਭਾ ਵੱਲੋਂ ਆਯੋਜਿਤ ਇਸ ਸਮਾਗਮ ਵਿੱਚ ਬੋਲਦਿਆਂ ਉਨ੍ਹਾਂ ਆਖਿਆ ਕਿ ਅਨਪੜ੍ਹਤਾ, ਨਸ਼ਾਖੋਰੀ ਅਤੇ ਆਬਾਦੀ ਦੇ ਵਾਧੇ ਨੂੰ ਵੀ ਗੁਲਾਮੀ ਵਾਂਗ ਹੀ ਨਜਿੱਠਣ ਦੀ ਲੋੜ ਹੈ ਤਾਂ ਜੋ ਇਸ ਤੋਂ ਆਜ਼ਾਦੀ ਹਾਸਲ ਕਰਕੇ ਵਿਕਾਸ ਦੇ ਰਾਹ ਤੁਰਿਆ ਜਾ ਸਕੇ। ਡਾ. ਔਲਖ ਨੇ ਆਖਿਆ ਕਿ ਲਗਭਗ ਡੇਢ ਸਦੀ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਸੰਕਲਪ ਭਾਰਤੀ ਸਮਾਜ ਨੂੰ ਦਿੱਤੇ ਉਨ੍ਹਾਂ ਨੂੰ ਪੂਰੇ ਵਿਸ਼ਵ ਵਿੱਚ ਪ੍ਰਕਾਸ਼ਤ ਕਰਨ ਦੀ ਲੋੜ ਹੈ ਤਾਂ ਜੋ ਮਨੁੱਖ ਦੀ ਬੁਰਾਈਆਂ ਦੇ ਖਿਲਾਫ ਜੰਗ ਦੇ ਇਤਿਹਾਸ ਵਿੱਚ ਇਸ ਨੂੰ ਠੀਕ ਸਥਾਨ ਮਿਲ ਸਕੇ। ਉਨ੍ਹਾਂ ਸੁਝਾਅ ਦਿੱਤਾ ਕਿ ਗਾਥਾ ਸੁਤੰਤਰਤਾ ਸੰਗਰਾਮ ਦੀ ਪੁਸਤਕ ਨੂੰ ਅੰਗਰੇਜ਼ੀ ਅਤੇ ਹਿੰਦੀ ਵਿੱਚ ਅਨੁਵਾਦ ਕਰਨ ਦੀ ਲੋੜ ਹੈ। ਡਾ. ਔਲਖ ਨੇ ਇਸ ਪੁਸਤਕ ਨੂੰ ਰਿਲੀਜ਼ ਕਰਕੇ ਪਹਿਲੀਆਂ ਕਾਪੀਆਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਨਿਰਦੇਸ਼ਕ ਯੁਵਕ ਭਲਾਈ ਜਸਵਿੰਦਰ ਸਿੰਘ ਤੂਰ ਅਤੇ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਪਾਤਰ, ਸੂਬਾ ਹਰਭਜਨ ਸਿੰਘ ਅਤੇ ਸ. ਜਗਮੋਹਨ ਸਿੰਘ ਜੀ ਨੂੰ ਭੇਟ ਕੀਤੀਆਂ।

ਇਸ ਮੌਕੇ ਬੋਲਦਿਆਂ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਆਖਿਆ ਕਿ ਨਾਮਧਾਰੀ ਸਮਾਜ ਦੀ ਭਾਰਤੀ ਇਤਿਹਾਸ ਵਿੱਚ ਜੋ ਉੱਚ ਦੁਮਾਲੜੀ ਸਥਿਤੀ ਹੋਣੀ ਚਾਹੀਦੀ ਸੀ ਉਸ ਨੂੰ ਕਿਸੇ ਵਿਸ਼ੇਸ਼ ਦ੍ਰਿਸ਼ਟੀ ਕਾਰਨ ਬਹੁਤਾ ਨਹੀਂ ਵਡਿਆਇਆ ਗਿਆ। ਇਹ ਜ਼ੁੰਮੇਵਾਰੀ ਸੰਤ ਦਲੀਪ ਸਿੰਘ ਹੋਰਾਂ ਨੇ ਖੂਬ ਨਿਭਾਈ ਹੈ ਜਿਨ੍ਹਾਂ ਨੇ ਇਤਿਹਾਸਕਾਰਾਂ ਦੇ ਸਨਮੁੱਖ ਪੇਸ਼ ਕੀਤਾ ਹੈ। ਉਨ੍ਹਾਂ ਆਖਿਆ ਕਿ ਇਸ ਪੁਸਤਕ ਦੀ ਸਿਰਜਣਾ ਨਾਲ ਸਿਰਫ ਨਾਮਧਾਰੀ ਸੂਰਮਿਆਂ ਵੱਲੋਂ ਆਜ਼ਾਦੀ ਸੰਗਰਾਮ ਵਿੱਚ ਪਾਏ ਹਿੱਸੇ ਬਾਰੇ ਹੀ ਚੇਤਨਾ ਨਹੀਂ ਵਧੇਗੀ ਸਗੋਂ ਸਮੁੱਚੇ ਆਜ਼ਾਦੀ ਸੰਗਰਾਮ ਵਿੱਚ ਪੰਜਾਬੀਆਂ ਦੇ ਯੋਗਦਾਨ ਨੂੰ ਵੀ ਸਮਝਣ ਵਿੱਚ ਸਹਾਇਤਾ ਮਿਲੇਗੀ।

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਐਡੀਸ਼ਨਲ ਡਾਇਰੈਕਟਰ ਸੰਚਾਰ ਡਾ. ਸੁਰਜੀਤ ਸਿੰਘ ਗਿੱਲ ਨੇ ਇਸ ਮੌਕੇ ਬੋਲਦਿਆਂ ਆਖਿਆ ਕਿ ਜਿਸ ਸਵਦੇਸ਼ੀ ਦਾ ਸੰਕਲਪ ਸਤਿਗੁਰੂ ਰਾਮ ਸਿੰਘ ਜੀ ਨੇ ਡੇਢ ਸਦੀ ਪਹਿਲਾਂ ਸਾਨੂੰ ਦਿੱਤਾ ਸੀ ਅੱਜ ਉਸੇ ਨੂੰ ਵਰਤਕੇ ਹੀ ਅਸੀਂ ਵਿਸ਼ਵ ਵਪਾਰ ਮੰਡੀ ਦੇ ਹਮਲਿਆਂ ਦਾ ਟਾਕਰਾ ਕਰ ਸਕਦੇ ਹਾਂ। ਉਨ੍ਹਾਂ ਆਖਿਆ ਕਿ ਕਿਸਾਨ ਭਾਈਚਾਰਾ ਜੇਕਰ ਅੱਜ ਸਤਿਗੁਰੂ ਰਾਮ ਸਿੰਘ ਵੱਲੋਂ ਦਿੱਤੇ ਸੁਨੇਹੇ ਨੂੰ ਪਛਾਣਕੇ ਆਪਣੀਆਂ ਜ਼ਰੂਰਤਾਂ ਆਪਣੇ ਖੇਤਾਂ ਵਿਚੋਂ ਪੂਰੀਆਂ ਕਰਨ ਵਾਲੇ ਰਾਹ ਤੁਰ ਪਏ ਤਾਂ ਉਹ ਖੁਸ਼ਹਾਲੀ ਦੀ ਮੰਜ਼ਿਲ ਪਾ ਸਕਦਾ ਹੈ। ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਸੀਨੀਅਰ ਮੀਤ ਪ੍ਰਧਾਨ ਅਤੇ ਯੂਨੀਵਰਸਿਟੀ ਵੱਲੋਂ ਛਪਦੇ ਮਾਸਕ ਪੱਤਰ 'ਚੰਗੀ ਖੇਤੀ' ਦੇ ਸੰਪਾਦਕ ਗੁਰਭਜਨ ਗਿੱਲ ਨੇ ਪੁਸਤਕ ਦੇ ਲੇਖਕ ਸੰਤ ਦਲੀਪ ਸਿੰਘ ਨਾਮਧਾਰੀ ਬਾਰੇ ਜਾਣ ਪਛਾਣ ਕਰਵਾਉਣ ਉਪਰੰਤ ਆਖਿਆ ਕਿ ਪਸ਼ੂ ਧਨ ਦੀ ਨਸਲ ਸੰਭਾਲ ਅਤੇ ਹਾਈਬ੍ਰਿਡ ਬੀਜ ਉਤਪਾਦਨ ਦੇ ਖੇਤਰ ਵਿੱਚ ਨਾਮਧਾਰੀ ਸਮਾਜ ਨੇ ਜੋ ਪੁਲਾਂਘਾ ਪੁੱਟੀਆਂ ਹਨ ਉਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੂਰ-ਦ੍ਰਿਸ਼ਟੀ ਦਾ ਹੀ ਪ੍ਰਤਾਪ ਕਿਹਾ ਜਾ ਸਕਦਾ ਹੈ। ਉਨ੍ਹਾਂ ਆਖਿਆ ਕਿ ਪਿੰਡਾਂ ਵਿੱਚ ਵਸਦੇ ਕਿਸਾਨ ਭਾਈਚਾਰੇ ਲਈ ਇਹ ਦੋਵੇਂ ਖੇਤਰ ਰਾਹ ਦਿਸੇਰਾ ਬਣ ਸਕਦੇ ਹਨ। ਪੀ ਏ ਯੂ ਸਾਹਿਤ ਸਭਾ ਦੇ ਜਨਰਲ ਸਕੱਤਰ ਡਾ. ਗੁਲਜ਼ਾਰ ਸਿੰਘ ਪੰਧੇਰ ਨੇ ਇਸ ਮੌਕੇ ਬੋਲਦਿਆਂ ਆਖਿਆ ਕਿ ਸ਼ਰਧਾਹੀਣ ਇਤਿਹਾਸਕਾਰੀ ਸ਼ਾਇਦ ਭਾਰਤੀ ਜੰਗੇ ਆਜ਼ਾਦੀ ਦਾ ਉਹ ਸਰੂਪ ਨਹੀਂ ਪੇਸ਼ ਕਰ ਸਕੇ ਜਿਸ ਦੀ ਭਾਰਤੀਆਂ ਨੂੰ ਜਰੂਰਤ ਸੀ। ਪਰ ਦੂਸਰੇ ਪਾਸੇ ਸ਼ਰਧਾਵਾਨ ਨਾਮਧਾਰੀ ਸਮਾਜ ਦੇ ਪ੍ਰਮੁੱਖ ਕਾਰਕੁੰਨ ਸੰਤ ਦਲੀਪ ਸਿੰਘ ਵੱਲੋਂ ਸੁਤੰਤਰਤਾ ਸੰਗਰਾਮ ਵਿੱਚ ਨਾਮਧਾਰੀ ਸਮਾਜ ਵੱਲੋਂ ਪਾਏ ਯੋਗਦਾਨ ਦੀ ਨਿਸ਼ਾਨਦੇਹੀ ਯਕੀਨਨ ਉਸ ਖੱਪੇ ਨੂੰ ਪੂਰਾ ਕਰੇਗੀ। ਜਿਸ ਨਾਲ ਪੰਜਾਬੀ ਵੀਰ ਆਪਣੇ ਇਤਿਹਾਸ ਨੂੰ ਦ੍ਰਿਸ਼ ਵਿੱਚ ਵੇਖ ਸਕਣਗੇ।

## ਜਗਦੀਪ ਚਿੱਤਰਕਾਰ ਸਨਮਾਨ ਸਮਾਰੋਹ

ਲੁਧਿਆਣਾ: ਸ: ਸੋਭਾ ਸਿੰਘ ਫਾਊਂਡੇਸ਼ਨ, ਪੰਜਾਬ ਵਲੋਂ ਪੰਜਾਬੀ ਭਵਨ ਲੁਧਿਆਣਾ ਵਿਖੇ ਉਘੇ ਚਿੱਤਰਕਾਰ ਜਗਦੀਪ ਦਾ "ਅਦਬੀ ਮੁਹਾਂਦਰੇ" ਪੁਸਤਕ ਛਪਣ 'ਤੇ ਸਨਮਾਨ ਕੀਤਾ ਗਿਆ। ਸਨਮਾਨ ਵਿਚ ਮੋਮੈਂਟੋ ਸ਼ਾਲ ਤੋਂ ਇਲਾਵਾ ਇਕਵੰਜਾ

ਸੌ ਰੁਪਏ ਨਕਦ ਦੀ ਰਾਸ਼ੀ ਸ਼ਾਮਿਲ ਸੀ। ਇਸ ਸਮੇਂ ਵਿਚਾਰ ਪ੍ਰਗਟਾਉਂਦਿਆਂ ਫਾਊਂਡੇਸ਼ਨ ਦੇ ਚੇਅਰਮੈਨ ਹਰਜੀਤ ਸਿੰਘ ਬੇਦੀ ਨੇ ਕਿਹਾ ਕਿ ਲੇਖਕਾਂ ਦੇ ਪੈਨ-ਸਕੈਚ ਬਣਾਕੇ, ਪ੍ਰਦਰਸ਼ਨੀਆਂ ਲਗਾਕੇ ਅਤੇ ਹੁਣ ਪੁਸਤਕ ਛਾਪ ਕੇ ਇਤਿਹਾਸਕ ਕਾਰਜ ਕੀਤਾ ਹੈ, ਜਿਸਦੀ ਹਰ ਪੱਧਰ ਉਤੇ ਸ਼ਲਾਘਾ ਕੀਤੀ ਜਾਣੀ ਬਣਦੀ ਹੈ। ਪ੍ਰੋ: ਮੋਹਣ ਸਿੰਘ ਯਾਦਗਾਰੀ ਫਾਊਂਡੇਸ਼ਨ ਦੇ ਪ੍ਰਧਾਨ ਸ: ਪ੍ਰਗਟ ਸਿੰਘ ਗਰੇਵਾਲ ਨੇ ਕਿਹਾ ਕਿ ਜਗਦੀਪ ਚਿੱਤਰਕਾਰ ਦੇ ਚਿੱਤਰਾਂ ਦੀ ਨੁਮਾਇਸ਼ ਪ੍ਰੋ: ਮੋਹਨ ਸਿੰਘ ਮੇਲੇ ਵਿਚ ਹਰ ਵਰ੍ਹੇ ਵਿਸ਼ੇਸ਼ ਆਕਰਸ਼ਣ ਦਾ ਕੇਂਦਰ ਬਣਦੀ ਹੈ। ਉਹਨਾਂ ਸੰਸਥਾ ਵਲੋਂ ਗਿਆਰਾਂ ਸੌ ਰੁਪਏ ਨਕਦ ਭੇਟਾ ਕਰਕੇ ਚਿੱਤਰਕਾਰ ਨੂੰ ਪੁਰਸਕ੍ਰਿਤ ਕੀਤਾ। ਸ: ਜਗਦੇਵ ਸਿੰਘ ਜੱਸੋਵਾਲ ਨੇ ਆਖਿਆ ਕਿ ਜਗਦੀਪ ਦੀਆਂ ਕਲਾਂ ਕਿਰਤਾਂ ਦੀ ਵਿਸ਼ਾਲ ਪੱਧਰ ਉਪਰ ਚਰਚਾ ਹੋਣੀ ਚਾਹੀਦੀ ਹੈ। ਪ੍ਰਧਾਨ ਸੁਰਜੀਤ ਪਾਤਰ ਨੇ ਜਗਦੀਪ ਨੂੰ ਇਕ ਸੁਹਿਰਦ, ਸੰਵੇਦਨਸ਼ੀਲ ਚਿੱਤਰਕਾਰ ਵਜੋਂ ਸੰਬੋਧਨ ਕਰਦਿਆਂ ਵਿਚਾਰ ਪ੍ਰਗਟ ਕੀਤੇ ਕਿ ਪੁਸਤਕਾਂ "ਅਦਬੀ ਮੁਹਾਂਦਰੇ" ਛਾਪਣ ਲਈ ਪੰਜਾਬੀ ਸਾਹਿਤ ਅਤੇ ਲੇਖਕ ਸਦਾ ਉਸਦੇ ਰਿਣੀ ਰਹਿਣਗੇ। ਡਾ: ਜੋਗਿੰਦਰ ਸਿੰਘ ਨਿਰਾਲਾ ਨੇ ਕਿਹਾ ਕਿ ਬਰਨਾਲਾ ਖੇਤਰ ਜਿੱਥੇ ਲੇਖਕਾਂ ਲਈ ਮੱਕਾ ਹੈ, ਉਥੇ ਜਗਦੀਪ, ਪਿਆਰਾ ਸਿੰਘ, ਸ.ਸ. ਪਦਮ, ਪਰਦੀਪ ਅਰਸੀਂ ਅਤੇ ਸੁਰਜੀਤ ਸਿੰਘ ਬਰਨਾਲਾ, (ਗਵਰਨਰ ਉਤਰਾਂਚਲ) ਨੇ ਆਰਟ ਖੇਤਰ ਵਿਚ ਵੀ ਨਾਮਣਾ ਖੱਟਿਆ ਹੈ। ਪ੍ਰੋ: ਗੁਰਭਜਨ ਗਿੱਲ ਨੇ ਆਖਿਆ ਕਿ ਪੁਸਤਕ ਛਾਪਕੇ ਜਗਦੀਪ ਨੇ ਉਹ ਕੰਮ ਕਰ ਵਿਖਾਇਆ ਹੈ, ਜਿਹੜਾ ਸਾਡੀਆਂ ਅਕਾਡਮੀਆਂ, ਯੂਨੀਵਰਸਿਟੀ ਅਤੇ ਭਾਸ਼ਾ ਵਿਭਾਗ ਵੀ ਨਹੀਂ ਕਰ ਸਕੇ। ਸੁਰਿੰਦਰ ਰਾਮਪੁਰੀ ਨੇ ਆਪਣੀਆਂ ਸ਼ੁਭ ਇੱਛਾਵਾਂ ਭੇਟ ਕਰਦਿਆਂ ਪੁਸਤਕ ਛਪਾਈ ਦੀ ਪ੍ਰਸੰਸਾ ਕੀਤੀ ਅਤੇ ਮੰਗ ਕੀਤੀ ਕਿ "ਅਦਬੀ ਮੁਹਾਂਦਰੇ" ਦੀ ਦੂਜੀ ਜਿਲਦ ਜਿਸ ਵਿਚ ਲਗਭਗ ੧੦੦ ਤੋਂ ਉਪਰ ਲੇਖਕਾਵਾਂ ਸ਼ਾਮਲ ਹਨ ਦੀ ਛਪਾਈ ਦਾ ਪ੍ਰਬੰਧ ਪੰਜਾਬ ਸਰਕਾਰ ਨੂੰ ਕਰਨਾ ਚਾਹੀਦਾ ਹੈ। ਪ੍ਰੋ: ਨਿਰਮਲ ਜੌੜਾ ਨੇ ਕਿਹਾ ਕਿ ਜਗਦੀਪ ਨੇ ਇਕ ਅਨੂਠੀ ਪੁਸਤਕ ਪ੍ਰਕਾਸ਼ਤ ਕਰਕੇ ਅਨੂਪਮ ਕਾਰਜ ਕੀਤਾ ਹੈ। ਇੰਦਰਜੀਤ ਹਸਨਪੁਰੀ ਅਨੁਸਾਰ ਜਗਦੀਪ ਕਾਲੀ ਸਿਆਹੀ ਨਾਲ ਹੀ ਸ਼ਖ਼ਸੀਅਤ ਦੇ ਕਈ ਰੰਗ ਦਰਸਾ ਜਾਂਦਾ ਹੈ। ਡਾ: ਅਜੀਤ ਸਿੰਘ ਸਿੱਕਾ ਨੇ ਕਿਹਾ ਕਿ ਜਗਦੀਪ ਨੇ ਸਾਰੇ ਲੇਖਕਾਂ ਨੂੰ ਇਕੋ ਪਲੇਟਫਾਰਮ 'ਤੇ ਲੈ ਆਂਦਾ ਹੈ, ਉਂਝ ਇਹ ਲੇਖਕ ਕਿੱਥੇ ਇਕੱਠੇ ਹੁੰਦੇ ਹਨ। ਭੁਪਿੰਦਰ ਹਰਸ਼ ਅਨੁਸਾਰ ਇਹ ਪੁਸਤਕ ਪੰਜਾਬੀ ਸਾਹਿਤ ਵਿਚ ਵੱਡਾ ਇਜ਼ਾਫਾ ਹੈ। ਪ੍ਰਸਿੱਧ ਗਾਇਕ ਮੁਹੰਮਦ ਸਦੀਕ ਨੇ ਆਖਿਆ ਚਿੱਤਰ ਮੂੰਹੋਂ ਬੋਲਦੇ ਹਨ। ਅਰਸ਼ਦੀਪ ਦਾ ਮਤ ਸੀ ਕਿ ਚਿੱਤਰਕਾਰ ਨੇ ਸਿਰਜਨਾਂ ਦੀਆਂ ਰੂਹਾਂ ਦੇ ਦਰਸ਼ਨ ਕਰਵਾਏ ਹਨ। ਸ਼ਾਇਰਾ ਸੁਖਵਿੰਦਰ ਅੰਮ੍ਰਿਤ ਦਾ ਵਿਚਾਰ ਸੀ ਕਿ ਕਾਗਜ਼ਾਂ 'ਚੋਂ ਚਿਹਰੇ ਝਾਕਦੇ ਹੀ ਨਹੀਂ, ਗੱਲਾਂ ਵੀ ਕਰਦੇ ਹਨ। ਪੱਤਰਕਾਰ ਸੁਖਜੀਤ ਅਲਕੜਾ ਨੇ ਕਿਹਾ ਕਿ ਜਗਦੀਪ ਦੀ ਵੱਖਰੀ ਪਹਿਚਾਣ ਹੈ। ਕਥਾਕਾਰ ਇੰਦਰਜੀਤਪਾਲ ਅੱਜ ਇਤਨੀ ਗਿਣਤੀ ਵਿਚ ਇਕੱਠਿਆਂ ਲੇਖਕਾਂ ਦੇ ਚਿੱਤਰ ਦੇਖ ਕੇ ਪ੍ਰਸੰਨਤਾ ਹੋਈ। ਆਪਣੇ ਪ੍ਰਧਾਨਗੀ ਭਾਸ਼ਣ ਵਿਚ ਪੰਜਾਬ ਦੇ ਸਾਬਕਾ ਮੰਤਰੀ ਜਸਬੀਰ ਸਿੰਘ ਨੇ ਜਗਦੀਪ ਚਿੱਤਰਕਾਰ ਦਾ ਸਨਮਾਨ ਕੀਤਾ ਤੇ ਉਨ੍ਹਾਂ ਜਗਦੀਪ ਚਿੱਤਰਕਾਰ ਨੂੰ ਪੁਰਸਕਾਰ ਪ੍ਰਾਪਤੀ ਦੀ ਮੁਬਾਰਕਬਾਦ ਦਿੰਦਿਆਂ ਉਨ੍ਹਾਂ ਨੂੰ ਵਿਸ਼ਵਾਸ ਦਵਾਇਆ ਕਿ ਉਸਨੂੰ ਪੁਰਸਕ੍ਰਿਤ ਕਰਨ ਲਈ ਉਹ ਪੰਜਾਬ ਸਰਕਾਰ ਨੂੰ ਵਿਸ਼ੇਸ਼ ਤੌਰ ਉਤੇ ਲਿਖਣਗੇ ਤੇ ਰਾਹੀ ਭਰਾਵਾਂ (ਪ੍ਰੋ: ਪ੍ਰੀਤਮ ਸਿੰਘ ਰਾਹੀ, ਜੋਗਿੰਦਰ ਸਿੰਘ ਨਿਰਾਲਾ, ਜਗਦੀਪ ਚਿੱਤਰਕਾਰ) ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਉਹਨਾਂ ਦੇ ਯੋਗਦਾਨ ਨੂੰ ਮੈਂ ਨਮਸਕਾਰ ਕਰਦਾ ਹਾਂ।

*—ਡਾ. ਜੋਗਿੰਦਰ ਸਿੰਘ ਨਿਰਾਲਾ*

## ਨਵ ਕਵਿਤਾ ਉਤਸਵ ਲੁਧਿਆਣਾ

ਸ਼ਬਦ ਲੋਕ ਵੱਲੋਂ ਪੰਜਾਬੀ ਸਾਹਿਤ ਅਕਾਦਮੀ ਦੇ ਸਹਿਯੋਗ ਨਾਲ ਕਰਵਾਏ ਗਏ ਦੋ ਰੋਜ਼ਾ ਨਵ-ਕਵਿਤਾ ਉਤਸਵ ਦੇ ਮੌਕੇ ਪ੍ਰਗਤੀਵਾਦੀ ਸ਼ਾਇਰਾਂ ਤੇ ਉਤਰ ਆਧੁਨਿਕਵਾਦੀ ਸ਼ਾਇਰਾਂ ਵੱਲੋਂ ਆਪਣੇ ਦੌਰ ਦੀ ਸ਼ਾਇਰੀ ਨੂੰ ਹੀ ਉਤਮ ਸ਼ਾਇਰੀ ਮਨਾਉਣ ਲਈ ਜ਼ੋਰ ਲਾਇਆ। ਇਸ ਉਤਸਵ ਵਿਚ ਨਵੇਂ-ਸ਼ਾਇਰਾਂ ਦੀਆਂ ਕਈ ਪੁਸਤਕਾਂ ਨੂੰ ਵਿਚਾਰਿਆ ਗਿਆ।

ਉਤਸਵ ਦਾ ਉਦਘਾਟਨ ਕਰਦਿਆਂ ਪੰਜਾਬੀ ਦੇ ਨਾਮਵਰ ਸਾਹਿਤਕਾਰ ਡਾਕਟਰ ਜਗਤਾਰ ਨੇ ਆਖਿਆ ਕਿ ਨਵ-ਕਵਿਤਾ ਉਤਸਵ ਵਿਚ ਨਵੀਆਂ ਛਪੀਆਂ ਅਤੇ ਜ਼ਿਆਦਾ ਮਹੱਤਵਪੂਰਨ ਪੁਸਤਕਾਂ ਸ਼ਾਮਲ ਹੀ ਨਹੀਂ ਕੀਤੀਆਂ ਗਈਆਂ ਅਤੇ ਨਾ ਹੀ ਕੱਦਾਵਰ ਸ਼ਾਇਰਾਂ ਨੂੰ ਸ਼ਾਮਲ ਕੀਤਾ ਗਿਆ ਹੈ। ਉਨ੍ਹਾਂ ਇਸ ਉਤਸਵ ਦੇ ਪ੍ਰਬੰਧਕਾਂ ਉਪਰ ਦੋਸ਼ ਲਾਉਂਦਿਆ ਕਿਹਾ ਕਿ ਪ੍ਰਬੰਧਕਾਂ ਨੇ ਉਚ ਅਹੁਦਿਆਂ ਤੇ ਬਿਰਾਜਮਾਨ ਕਵੀਆਂ ਤੇ ਆਲੋਚਕਾਂ ਨੂੰ ਹੀ ਸ਼ਾਮਲ ਕੀਤਾ ਹੈ। ਉਨ੍ਹਾਂ ਅਫ਼ਸੋਸ ਪ੍ਰਗਟਾਇਆ ਕਿ ਪੰਜਾਬੀ ਸਾਹਿਤਕਾਰ ਵਿਦੇਸ਼ ਜਾ ਕੇ ਉਥੋਂ ਦੇ ਕਈ ਕਵੀਆਂ ਤੋਂ ਪੂਰੀ ਮਹਿਮਾਨ ਨਿਵਾਜ਼ੀ ਕਰਵਾ ਕੇ ਪਰਵਾਸੀਆਂ ਤੋਂ ਪੌਂਡਾਂ ਤੇ ਡਾਲਰਾਂ ਦੇ ਗੱਫੇ ਵੀ ਲੈ ਕੇ ਉਨ੍ਹਾਂ ਨੂੰ ਵੱਡੇ ਸਰਟੀਫਿਕੇਟ ਦੇ ਆਉਂਦੇ ਹਨ। ਉਨ੍ਹਾਂ ਹੈਰਾਨੀ ਪ੍ਰਗਟਾਈ ਕਿ ਨਵ-ਕਵਿਤਾ ਉਤਸਵ ਵਿਚ ਅਜਾਇਬ ਕਮਲ, ਵਰਿੰਦਰ ਪਰਿਹਾਰ, ਅਜਮੇਰ ਰੋਡੇ, ਅਤੇ ਨਵਤੇਜ ਭਾਰਤੀ ਵਰਗੇ ਸਮਰੱਥ ਸ਼ਾਇਰਾਂ ਦੀਆਂ ਨਵ-ਪ੍ਰਕਾਸ਼ਿਤ ਪੁਸਤਕਾਂ ਵੀ ਸ਼ਾਮਲ ਨਹੀਂ ਕੀਤੀਆਂ। ਉਨ੍ਹਾਂ ਕਿਹਾ ਕਿ ਪੰਜਾਬੀ ਕਵਿਤਰੀਆਂ ਵਧੀਆ ਕਵਿਤਾ ਲਿਖ ਰਹੀਆਂ ਹਨ ਪਰ ਇਸ ਉਤਸਵ ਵਿਚ ਕਿਸੇ ਸ਼ਾਇਰਾ ਦੀ ਪੁਸਤਕ ਵੀ ਸ਼ਾਮਲ ਨਹੀਂ। ਉਨ੍ਹਾਂ ਕਿਹਾ ਕਿ ਨਾਰੀ ਦੇ ਹੱਕਾਂ

ਦੀ ਗੱਲ ਤਾਂ ਕੀਤੀ ਜਾਂਦੀ ਹੈ ਪਰ ਇਸ ਉਤਸਵ ਵਿਚੋਂ ਉਨ੍ਹਾਂ ਨੂੰ ਬਾਹਰ ਰੱਖਿਆ ਗਿਆ ਹੈ।

ਡਾ. ਜਗਤਾਰ ਨੇ ਇਸ ਮੌਕੇ ਖੁੱਲ੍ਹੀ ਕਵਿਤਾ ਦਾ ਵਿਰੋਧ ਕੀਤਾ ਤੇ ਉਤਸਵ ਵਿਚ ਗ਼ਜ਼ਲ ਨੂੰ ਅੱਖੋਂ ਪਰੋਖੇ ਕਰਨ ਦਾ ਰੋਸ ਵੀ ਜਤਾਇਆ। ਇਸ ਮੌਕੇ ਡਾਕਟਰ ਸਤਿੰਦਰ ਸਿੰਘ ਨੂਰ ਨੇ ਮਾਰਕਸਵਾਦ ਤੋਂ ਲੈ ਕੇ ਉੱਤਰ-ਆਧੁਨਿਕਵਾਦ ਤੱਕ ਦੀ ਆਲੋਚਨਾ ਦੇ ਕਈ ਮਹੱਤਵਪੂਰਨ ਪੱਖ ਪੇਸ਼ ਕੀਤੇ।

ਇਸ ਦੋ ਰੋਜ਼ਾ ਨਵ-ਕਵਿਤਾ ਉਤਸਵ ਵਿਚ ਸਰੋਤਿਆਂ ਦੀ ਘਾਟ ਰਹੀ ਤੇ ਵਿਚਾਰੀਆਂ ਗਈਆਂ ਪੁਸਤਕਾਂ ਵੀ ਆਲੋਚਕ ਹੀ ਆਪਣੇ ਨਾਲ ਲੈ ਕੇ ਆਏ। ਉਤਸਵ ਵਿਚ ਦਿਲਚਸਪ ਪਹਿਲੂ ਇਹ ਵੀ ਰਹੇ ਕਿ ਉੱਤਰ-ਆਧੁਨਿਕਤਾ ਵਾਦੀਆਂ ਵੱਲੋਂ ਆਪਣੀ ਸ਼ਾਇਰੀ ਨੂੰ ਮਹੱਤਵਪੂਰਨ ਮਨਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਇਆ ਗਿਆ ਅਤੇ ਪ੍ਰਗਤੀਵਾਦੀ ਸ਼ਾਇਰਾਂ ਨੇ ਇਸ ਉਤਸਵ ਵਿਚ ਸ਼ਾਮਲ ਕੀਤੀਆਂ ਗਈਆਂ ਪੁਸਤਕਾਂ 'ਤੇ ਬੜੀਆਂ ਤਿੱਖੀਆਂ ਟਿੱਪਣੀਆਂ ਕੀਤੀਆਂ।

ਉਨ੍ਹਾਂ ਨੇ ਤਾਂ ਇਥੋਂ ਤੱਕ ਆਖ ਦਿੱਤਾ ਕਿ ਇਸ ਦੌਰ ਦੀ ਸਮੁੱਚੀ ਸ਼ਾਇਰੀ ਇਕ ਦੂਜੇ ਦੀ ਨਕਲ ਹੀ ਹ। ਡਾ. ਜਗਤਾਰ ਨੇ ਤਾਂ ਇਹ ਵੀ ਆਖਿਆ ਕਿ ਜੇ ਇਨ੍ਹਾਂ ਸ਼ਾਇਰਾਂ ਦੇ ਪੁਸਤਕਾਂ ਉਪਰੋਂ ਨਾ ਕੱਟ ਦਿੱਤੇ ਜਾਣ ਤਾਂ ਕਵਿਤਾਵਾਂ ਨੂੰ ਪਛਾਣਨਾ ਹੀ ਔਖਾ ਹੋ ਜਾਵੇਗਾ। ਉਨ੍ਹਾਂ ਕਿਹਾ ਕਿ ਸਾਰੇ ਹੀ ਸ਼ਾਇਰ ਇਕੋ ਤਰ੍ਹਾਂ ਦੀ ਕਵਿਤਾ ਲਿਖੀ ਜਾ ਰਹੇ ਹਨ।

ਇਸ ਨਵ-ਕਵਿਤਾ ਉਤਸਵ ਵਿਚ ਡਾ. ਮੋਹਨਜੀਤ, ਪ੍ਰੋ. ਅਵਤਾਰ ਜੌੜਾ, ਕਰਨੈਲ ਸਿੰਘ ਨਿੱਝਰ, ਮੱਖਣ ਮਾਨ, ਭਗਵੰਤ ਰਸੂਲਪੁਰੀ, ਡਾ. ਮਨਮੋਹਨ (ਦਿੱਲੀ), ਡਾ. ਅਮਰਜੀਤ ਗੋਰਕੀ, ਡਾ. ਜੋਗਿੰਦਰ ਸਿੰਘ ਨਿਰਾਲਾ, ਡਾ. ਫਕੀਰ ਚੰਦ ਸ਼ੁਕਲਾ, ਡਾ. ਗੁਰਇਕਬਾਲ ਸਿੰਘ, ਡਾ. ਗੁਲਜ਼ਾਰ ਪੰਧੇਰ, ਡਾ. ਸੁਰਜੀਤ ਸਿੰਘ (ਮੁਕਤਸਰ), ਡਾ. ਅਜੀਤ ਸਿੰਘ ਸਿੱਕਾ, ਡਾ. ਸੁਖਚੈਨ, ਡਾ. ਲਖਵਿੰਦਰ ਜੌਹਲ, ਡਾ. ਪਰਮਜੀਤ ਸੋਹਲ, ਬਲਵੀਰ ਪਰਵਾਨਾ, ਅਜੀਤ ਪਿਆਸਾ, ਪ੍ਰੋ. ਕੰਵਲਜੀਤ, ਸਤੀਸ਼ ਗੁਲਾਟੀ, ਤਰਲੋਚਨ ਲੋਚੀ, ਤਰਲੋਚਨ ਝਾਂਡੇ, ਦੇਵਨੀਤ, ਗੁਰਪ੍ਰੀਤ, ਰਾਜਿੰਦਰ ਰਾਜੀ ਆਦਿ ਸ਼ਾਇਰਾਂ ਤੇ ਆਲੋਚਕਾਂ ਨੇ ਸ਼ਿਰਕਤ ਕੀਤੀ। ਉਤਸਵ ਵਿਚ ਮਰਾਠੀ ਸ਼ਾਇਰ-ਕਨਨੀਆ ਵੀ ਸ਼ਾਮਲ ਹੋਏ। ਉਨ੍ਹਾਂ ਦੀਆਂ ਕਵਿਤਾਵਾਂ ਦਾ ਪੰਜਾਬੀ ਅਨੁਵਾਦ ਡਾ. ਸੁਖਚੈਨ ਨੇ ਕੀਤਾ।

## ਪੰਜਾਬੀ ਦੇ ਪੰਜ ਨਾਮਵਰ ਲੇਖਕ ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਨਾਲ ਸਨਮਾਨਤ

*—ਸਤਿਬੀਰ ਸਿੰਘ*

ਪਿਛਲੇ ਦਿਨੀਂ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਵੱਲੋਂ ਪੰਜਾਬੀ ਦੇ ਪੰਜ ਨਾਮਵਰ ਲੇਖਕਾਂ ਨੂੰ ਸਾਲਾਨਾ ਧਾਲੀਵਾਲ ਪੁਰਸਕਾਰ ਦੇ ਕੇ ਸਨਮਾਨਤ ਕੀਤਾ ਗਿਆ। ਇਨ੍ਹਾਂ ਵਿਚੋਂ ਇਕ ਲੱਖ ਰੁਪਏ ਦੀ ਨਕਦ ਰਾਸ਼ੀ ਵਾਲਾ ਸਰਵਸ੍ਰੇਸ਼ਟ ਪੁਰਸਕਾਰ ਪੰਜਾਬੀ ਦੇ ਬਹੁ-ਪ੍ਰਤਿਭਾਸ਼ਾਲੀ ਲੇਖਕ ਡਾ. ਹਰਿਭਜਨ ਸਿੰਘ ਨੂੰ ਮਰਨ ਉਪਰੰਤ ਦਿੱਤਾ ਗਿਆ। ਇਹ ਪੁਰਸਕਾਰ ਉਨ੍ਹਾਂ ਦੀ ਧਰਮ ਪਤਨੀ ਸ੍ਰੀਮਤੀ ਕਿਰਪਾਲ ਕੌਰ ਨੇ ਪ੍ਰਾਪਤ ਕੀਤਾ। ਉਨ੍ਹਾਂ ਨੂੰ ਨਕਦੀ ਰਕਮ ਦੇ ਨਾਲ ਦੁਸ਼ਾਲਾ ਤੇ ਮਾਣ-ਪੱਤਰ ਪ੍ਰਦਾਨ ਕੀਤਾ ਗਿਆ। ਇਸ ਦੇ ਨਾਲ ਹੀ ਮੋਹਨ ਕਾਹਲੋਂ, ਮੋਹਨ ਭੰਡਾਰੀ, ਪ੍ਰਿੰਸੀਪਲ ਸੁਰਜੀਤ ਸਿੰਘ ਭਾਟੀਆ ਅਤੇ ਡਾ. ਕੇਸਰ ਸਿੰਘ ਕੇਸਰ ਨੂੰ ੨੧-੨੧ ਹਜ਼ਾਰ ਰੁਪਏ ਨਕਦ, ਮਾਣ-ਪੱਤਰ ਅਤੇ ਦੁਸ਼ਾਲੇ ਦੇ ਕੇ ਸਨਮਾਨਤ ਕੀਤਾ ਗਿਆ। ਇਹ ਪੁਰਸਕਾਰ ੧੯੯੫ ਤੋਂ ਨਿਰੰਤਰ ਅਮਰੀਕਾ ਵਿਚ ਵਸਦੇ ਪ੍ਰਸਿੱਧ ਵਪਾਰੀ ਅਤੇ ਪੰਜਾਬੀ ਹਿਤੈਸ਼ੀ ਦਰਸ਼ਨ ਸਿੰਘ ਧਾਲੀਵਾਲ ਵੱਲੋਂ ਆਪਣੇ ਪਿਤਾ ਸ੍ਰੀ ਕਰਤਾਰ ਸਿੰਘ ਧਾਲੀਵਾਲ ਦੀ ਯਾਦ ਵਿਚ ਦਿੱਤਾ ਜਾਂਦਾ ਹੈ।

ਸਨਮਾਨ ਸਮਾਰੋਹ ਦੀ ਪ੍ਰਧਾਨਗੀ ਕਿਸੇ ਰਾਜਨੀਤਕ ਸ਼ਖ਼ਸੀਅਤ ਵਾਲੀ ਰਵਾਇਤ ਤੋਂ ਹਟ ਕੇ ਪੰਜਾਬੀ ਦੇ ਨਾਵਲਕਾਰ ਗੁਰਦਿਆਲ ਸਿੰਘ ਨੇ ਕੀਤੀ, ਜਦਕਿ ਅਮਰੀਕਾ ਵਾਸੀ ਦਰਸ਼ਨ ਸਿੰਘ ਰੱਖੜਾ ਅਤੇ ਵਿਧਾਇਕ ਸੁਰਜੀਤ ਸਿੰਘ ਰੱਖੜਾ ਮੁੱਖ ਮਹਿਮਾਨਾਂ ਵਜੋਂ ਸਮਾਗਮ ਵਿਚ ਸ਼ਾਮਲ ਹੋਏ। ਉਨ੍ਹਾਂ ਦੇ ਨਾਲ ਪੰਜਾਬ ਯੋਜਨਾ ਬੋਰਡ ਦੇ ਵਾਈਸ ਚੇਅਰਮੈਨ ਡਾ. ਸ.ਸ. ਜੌਹਲ ਵੀ ਸੁਸ਼ੋਭਿਤ ਸਨ। ਸਮਾਗਮ ਦਿੱਤੇ ਸਮੇਂ ਤੋਂ ਦੋ ਘੰਟੇ ਲੇਟ ਆਰੰਭ ਹੋਇਆ।

ਇਸ ਮੌਕੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸ. ਗੁਰਦਿਆਲ ਸਿੰਘ ਹੋਰਾਂ ਕਿਹਾ ਕਿ ਸੱਚ ਲਿਖਣ ਕਰਕੇ ਸਾਹਿਤਕਾਰਾਂ ਨੂੰ ਦੰਡ ਜ਼ਿਆਦਾ ਮਿਲਦੇ ਹਨ ਜਦਕਿ ਪੁਰਸਕਾਰ ਕਦੇ-ਕਦੇ ਹੀ ਮਿਲਦੇ ਹਨ। ਉਨ੍ਹਾਂ ਕਿਹਾ ਕਿ ਸਾਹਿਤਕਾਰ ਇਕ ਮੋਮਬੱਤੀ ਵਾਂਗ ਆਪਣਾ ਆਪਾ ਰਾਖ ਕਰਕੇ ਵੀ ਆਸ-ਪਾਸ ਦੇ ਹਨੇਰੇ ਨੂੰ ਦੂਰ ਕਰਨ ਦੇ ਆਹਰ ਵਿਚ ਲੱਗਾ ਰਹਿੰਦਾ ਹੈ। ਸਰਕਾਰਾਂ ਹਮੇਸ਼ਾ ਲੋਕਾਂ ਨੂੰ ਹਨੇਰੇ ਵਿਚ ਪਾਉਣਾ ਚਾਹੁੰਦੀਆਂ ਹਨ, ਇਸੇ ਲਈ ਸਾਹਿਤਕਾਰ ਨੂੰ ਸਿਆਸਤਦਾਨ ਨਿੰਦਦੇ ਹਨ।

ਉਨ੍ਹਾਂ ਕਿਹਾ ਕਿ ਅੱਜ ਦੀਆਂ ਸਰਕਾਰਾਂ ਕੇਵਲ ਖਿਡਾਰੀਆਂ ਨੂੰ ਸਨਮਾਨਤ ਕਰਦੀਆਂ ਹਨ ਕਿਉਂਕਿ ਖਿਡਾਰੀ ਤਮਾਸ਼ਾ ਕਰਦਾ ਹੈ ਅਤੇ ਲੋਕਾਂ ਦਾ ਮਨੋਰੰਜਨ ਕਰਦਾ ਹੈ, ਪਰ ਖਿਡਾਰੀ ਦੇ ਇਸ ਕਰਤੱਬ ਤੋਂ ਸਰਕਾਰ ਨੂੰ ਕੋਈ ਖਤਰਾ ਨਹੀਂ। ਉਨ੍ਹਾਂ ਕਿਹਾ ਕਿ ਦੂਜੇ ਪਾਸੇ ਸਾਹਿਤਕਾਰ ਨਵੀਂ ਚੇਤਨਾ ਲਿਆ ਕੇ ਸਮਾਜ ਵਿਚ ਰਾਜਸੀ ਤਬਦੀਲੀ ਲਿਆਉਂਦੇ ਹਨ, ਇਸ ਕਰਕੇ ਸਰਕਾਰਾਂ ਨੂੰ ਇਹ ਲੋਕ ਪਸੰਦ ਨਹੀਂ। ਉਨ੍ਹਾਂ ਅਖ਼ਬਾਰਾਂ 'ਤੇ ਵਰ੍ਹਦਿਆਂ ਕਿਹਾ ਕਿ ਖਿਡਾਰੀਆਂ ਨੂੰ ਅਖ਼ਬਾਰਾਂ ਦੇ ਪੇਜ ਮਿਲਦੇ ਹਨ, ਸਾਹਿਤਕਾਰਾਂ ਨੂੰ ਕੋਈ ਪੇਜ ਨਹੀਂ ਦਿੱਤਾ ਜਾਂਦਾ। ਉਨ੍ਹਾਂ ਧਾਲੀਵਾਲ ਪਰਿਵਾਰ ਦੀ ਸਾਹਿਤਕਾਰਾਂ ਦਾ ਸਨਮਾਨ ਕਰਨ ਬਦਲੇ ਪ੍ਰਸ਼ੰਸਾ ਵੀ ਕੀਤੀ।

ਅਕਾਦਮੀ ਦੇ ਪ੍ਰਧਾਨ ਸੁਰਜੀਤ ਪਾਤਰ ਨੇ ਸ਼ਾਇਰਾਨਾ ਲਹਿਜੇ ਵਿਚ ਸਮਾਗਮ 'ਚ ਪੁੱਜੇ ਲੋਕਾਂ ਨੂੰ ਜੀ ਆਇਆਂ ਕਹਿੰਦਿਆਂ ਕਿਹਾ ਕਿ ਦੁਨੀਆਂ ਦੇ ਨਕਸ਼ੇ ਤੋਂ ਛੋਟੀਆਂ ਭਾਸ਼ਾਵਾਂ ਮਿਟ ਰਹੀਆਂ ਹਨ। ਉਨ੍ਹਾਂ ਕਿਹਾ ਕਿ ਹਰ ਸਾਲ ਇਕ ਛੋਟੀ ਭਾਸ਼ਾ ਨਕਸ਼ੇ ਤੋਂ ਅਲੋਪ ਹੋ ਜਾਂਦੀ ਹੈ। ਉਨ੍ਹਾਂ ਪੰਜਾਬੀ ਲੋਕਾਂ ਨੂੰ ਸੁਚੇਤ ਕਰਦਿਆਂ ਕਿਹਾ ਕਿ ਉਹ ਆਪਣੀਆਂ ਜੜ੍ਹਾਂ ਨਾਲ ਜੁੜਨ। ਪਹਿਲੀ ਜਮਾਤ ਤੋਂ ਪੜ੍ਹਾਈ ਜਾਣ ਵਾਲੀ ਅੰਗਰੇਜ਼ੀ ਤੁਹਾਡੇ ਸਭਿਆਚਾਰ ਦੀ ਤਬਾਹੀ ਲਈ ਇਕ ਹਥਿਆਰ ਹੈ।

ਪਾਤਰ ਨੇ ਕਿਹਾ ਕਿ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਹਾਲਤ ਸੁਧਾਰੀ ਜਾਵੇ ਅਤੇ ਇਨ੍ਹਾਂ ਵਿਚ ਪੰਜਵੀਂ ਜਮਾਤ ਤੱਕ ਮਾਂ-ਬੋਲੀ ਪੰਜਾਬੀ ਵਿਚ ਹੀ ਬੱਚੇ ਨੂੰ ਗਿਆਨ ਦਿੱਤਾ ਜਾਵੇ। ਉਨ੍ਹਾਂ ਕਿਹਾ ਕਿ ਪੰਜਾਬੀ ਸਾਹਿਤ ਅਕਾਦਮੀ ਚੇਤੰਨ, ਨਰੋਈ ਅਤੇ ਰਚਨਾਤਮਿਕ ਸੂਝ ਪ੍ਰਦਾਨ ਕਰਨ ਲਈ ਵਚਨਬੱਧ ਹੈ।

ਸਨਮਾਨਤ ਹੋਏ ਲੇਖਕਾਂ ਉਪਰ ਦੂਸਰੇ ਸੈਸ਼ਨ ਵਿੱਚ ਵਿਚਾਰ ਗੋਸ਼ਟੀ ਹੋਈ। ਇਸ ਗੋਸ਼ਟੀ ਵਿਚ ਡਾ. ਸੁਰਜੀਤ ਸਿੰਘ ਮੁਕਤਸਰ, ਡਾ. ਸੁਰਜੀਤ ਸਿੰਘ ਭੱਟੀ, ਡਾ. ਸੁਖਦੇਵ ਸਿੰਘ ਸਿਰਸਾ, ਪ੍ਰੋ. ਕਰਤਾਰ ਸਿੰਘ, ਸਰਬਜੀਤ ਸਿੰਘ ਨੇ ਪੇਪਰ ਪੜ੍ਹੇ। ਕੰਵਲਜੀਤ ਨੀਲੋਂ, ਬੁੱਧ ਸਿੰਘ ਨੀਲੋਂ, ਜਨਮੇਜਾ ਸਿੰਘ ਜੌਹਲ, ਦਲੀਪ ਸਿੰਘ ਨਾਮਧਾਰੀ ਆਦਿ ਲੇਖਕ ਉਚੇਚੇ ਪੁੱਜੇ ਹੋਏ ਸਨ।

ਪੰਜਾਬੀ ਦੇ ਨਾਮਵਰ ਗ਼ਜ਼ਲ ਗਾਇਕ ਜਗਜੀਤ ਜ਼ੀਰਵੀ ਵੱਲੋਂ ਕੀਤੇ ਗਾਇਨ ਨਾਲ ਸਰੋਤੇ ਮੰਤਰ-ਮੁਗਧ ਹੋਏ। ਇਸ ਤਰ੍ਹਾਂ ਦੇਵ ਦਿਲਦਾਰ ਨੇ ਆਪਣੀ ਸੁਥਰੀ ਗਾਇਕੀ ਦੇ ਜੌਹਰ ਦਿਖਾਏ। ਨਾਮਧਾਰੀ ਸੰਪਰਦਾਇ ਵੱਲੋਂ ਲੇਖਕਾਂ ਨੂੰ ਪੰਗਤੀਆਂ 'ਚ ਬਿਠਾ ਕੇ ਛਕਾਇਆ ਗਿਆ। ਅੰਤ ਵਿਚ ਆਏ ਮਹਿਮਾਨਾਂ ਲਈ ਧੰਨਵਾਦ ਦੇ ਸ਼ਬਦ ਅਕਾਦਮੀ ਦੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਕਹੇ।

*(ਪੰਜਾਬੀ ਟ੍ਰਿਬਿਊਨ 'ਚੋਂ)*

## ਲੰਡਨ ਵਿਖੇ ੧੩ਵਾਂ ਹਾਕੀ ਟੂਰਨਾਮੈਂਟ

੧੯ ਸਤੰਬਰ ੨੦੦੧ ਨੂੰ ਬਰੂਨੋ ਯੂਨੀਵਰਸਿਟੀ ਗਰਾਊਂਡ, ਆਰਸਬ੍ਰਿਜ ਮਿਡਸੈਕਸ ਲੰਡਨ ਵਿਖੇ ੧੩ਵਾਂ ਸਤਿਗੁਰੂ ਪ੍ਰਤਾਪ ਮੈਮੋਰੀਅਲ ਹਾਕੀ ਟੂਰਨਾਮੈਂਟ ਕਰਵਾਇਆ ਗਿਆ ਜਿਸ ਵਿੱਚ ਚੋਟੀ ਦੀਆਂ ਇੰਗਲੈਂਡ ਦੀਆਂ ੮ ਟੀਮਾਂ ਨੇ ਭਾਗ ਲਿਆ। ਫਾਈਨਲ ਮੈਚ ਲੌਇਨ ਕਲੱਬ ਲੰਡਨ ਅਤੇ ਫੋਰਡ ਕਲੱਬ ਲੰਡਨ ਵਿਚਕਾਰ ਹੋਇਆ, ਜਿਸ ਵਿੱਚ ਲਿਯੋਨ ਕਲੱਬ ਜੇਤੂ ਰਹੀ। ਨਿਰਧਾਰਤ ਸਮੇਂ ਵਿੱਚ ਅਤੇ ਵਾਧੂ ਸਮੇਂ ਵਿੱਚ ਕੋਈ ਗੱਲ ਨਾ ਹੋਣ ਕਰਕੇ, ਪੈਨਲਟੀ ਸਟਰੋਕ ਰਾਹੀਂ ਇਹ ਫੈਸਲਾ ਹੋਇਆ। ਇਨਾਮਾਂ ਦੀ ਵੰਡ ਸ. ਦਇਆ ਸਿੰਘ ਤਨਜ਼ਾਨੀਆ, ਪ੍ਰਧਾਨ ਨਾਮਧਾਰੀ ਸੰਗਤ ਤਨਜ਼ਾਨੀਆ ਅਤੇ ਸ. ਜਗਜੀਤ ਸਿੰਘ ਚਾਨਾ (ਨੈਰੋਬੀ ਵਾਲੇ) ਦੁਆਰਾ ਕੀਤੀ ਗਈ, ਜਿਸ ਵਿੱਚ ਪਤਵੰਤੇ ਸੱਜਣਾਂ ਨੇ ਭਾਰੀ ਗਿਣਤੀ ਵਿੱਚ ਭਾਗ ਲਿਆ। ਇਹ ਟੂਰਨਾਮੈਂਟ ਹਰ ਸਾਲ ਦੀ ਤਰ੍ਹਾਂ ਨਾਮਧਾਰੀ ਸਪੋਰਟਸ ਕਮੇਟੀ ਜਿਸ ਦੇ ਚੇਅਰਮੈਨ ਸੰਤ ਗੁਲਜ਼ਾਰਾ ਸਿੰਘ ਚਾਨਾ ਲੈਸਟਰ ਵਾਲੇ ਹਨ, ਦੀ ਯੋਗ ਅਗਵਾਈ ਹੇਠ, ਪੂਰਨ ਸਫਲਤਾ ਨਾਲ ਸੰਪਨ ਹੋਇਆ।

ਇਸ ਸਾਲ ਵੀ ੮ ਸਤੰਬਰ ਦਿਨ ਐਤਵਾਰ ਨੂੰ, ਇਸੇ ਹੀ ਸੰਸਥਾ ਅਰਥਾਤ ਨਾਮਧਾਰੀ ਸਪੋਰਟਸ ਕਮੇਟੀ ਯੂ.ਕੇ. ਦੁਆਰਾ, ਜਿਸ ਦੇ ਚੇਅਰਮੈਨ ਸੰਤ ਗੁਲਜ਼ਾਰਾ ਸਿੰਘ ਚਾਨਾ ਲੈਸਟਰ ਹਨ, ਵੱਲੋਂ ਬ੍ਰਮਿੰਘਮ ਵਿਖੇ ਹੌਲੀ ਹੈਡ ਸੈਂਟਰ, ਸੋਹੋ ਰੋਡ ਬ੍ਰਮਿੰਘਮ ਵਿਖੇ ਹੋਇਆ, ਜਿਸ ਵਿੱਚ ੮ ਟੀਮਾਂ ਨੇ ਭਾਗ ਲਿਆ। ਫਾਈਨਲ ਮੈਚ ਬ੍ਰਮਿੰਘਮ ਕਲੱਬ ਤੇ ਨਾਮਧਾਰੀ ਕਲੱਬ ਦਰਮਿਆਨ ਹੋਇਆ, ਜਿਸ ਵਿੱਚ ਬ੍ਰਮਿੰਘਮ ਕਲੱਬ ਦੀ ਟੀਮ ਜੇਤੂ ਅਤੇ ਨਾਮਧਾਰੀ ਕਲੱਬ ਦੂਜੇ ਅਸਥਾਨ ਤੇ ਰਹੀ। ਇਨਾਮਾਂ ਦੀ ਵੰਡ ਸੰਤ ਕੁਲਦੀਪ ਸਿੰਘ ਚਾਨਾ ਪ੍ਰਧਾਨ ਨਾਮਧਾਰੀ ਸੰਗਤ ਸਾਊਥਾਲ ਅਤੇ ਸੰਤ ਹਰਵਿੰਦਰ ਸਿੰਘ ਪ੍ਰਧਾਨ ਵਿਦਿਅਕ ਜਥਾ ਲੰਡਨ ਦੁਆਰਾ ਕੀਤੀ ਗਈ। ਇਸ ਸਫਲ ਆਯੋਜਨ ਲਈ ਨਾਮਧਾਰੀ ਸਪੋਰਟਸ ਕਲੱਬ ਜੋ ੧੯੮੯ ਵਿੱਚ ਹੋਂਦ ਵਿੱਚ ਆਈ ਦੇ ਮੈਂਬਰਾਂ ਅਤੇ ਚੇਅਰਮੈਨ ਸੰਤ ਗੁਲਜਾਰਾ ਸਿੰਘ ਚਾਨਾ ਦੀ ਜਿੰਨੀਂ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ।

## 'ਵਰਜਣਾ ਤੋਂ ਪਾਰ' ਉੱਪਰ ਗੋਸ਼ਟੀ

ਲੁਧਿਆਣਾ : ਪੰਜਾਬੀ ਸਾਹਿਤ ਅਕਾਡਮੀ ਵੱਲੋਂ ਪਿਛਲੇ ਦਿਨੀਂ ਬਲਬੀਰ ਪਰਵਾਨਾ ਦੀ ਨਵ-ਪ੍ਰਕਾਸ਼ਤ ਪੁਸਤਕ 'ਵਰਜਣਾ ਤੋਂ ਪਾਰ' ਉੱਪਰ ਗੋਸ਼ਟੀ ਹੋਈ। ਇਸ ਗੋਸ਼ਟੀ ਦੀ ਪ੍ਰਧਾਨਗੀ ਕਰਦਿਆਂ ਭਾਰਤੀ ਸਾਹਿਤ ਅਕਾਦਮੀ ਪੁਰਸਕਾਰ ਵਿਜੇਤਾ ਪ੍ਰੋ: ਨਰਿੰਜਨ ਤਸਨੀਮ ਨੇ ਕਿਹਾ ਕਿ ਬਲਬੀਰ ਪਰਵਾਨਾ ਦੇ ਕਾਵਿ-ਸੰਗ੍ਰਹਿ 'ਵਰਜਣਾ ਤੋਂ ਪਾਰ' ਦੀਆਂ ਰਚਨਾਵਾਂ ਵਿੱਚ ਅਜੋਕੇ ਮਨੁੱਖ ਦੇ ਮਾਨਸਿਕ ਤਣਾਅ ਦਾ ਜ਼ਿਕਰ ਹੈ। ਪਰਵਾਨਾ ਨੇ ਆਪਣੇ ਜੀਵਨ ਅਨੁਭਵ ਨੂੰ ਆਪਣੀਆਂ ਕਵਿਤਾਵਾਂ ਵਿੱਚ ਬੜੀ ਸੁਹਿਰਦਤਾ ਨਾਲ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਉਹ ਕਿਸੇ ਵੀ ਵਾਦ ਬਾਰੇ ਉਤੇਜਿਤ ਨਹੀਂ, ਸਗੋਂ ਉਹ ਆਪਣੀ ਜ਼ਿੰਦਗੀ ਵਿੱਚੋਂ ਢੁੱਕਵੇਂ ਵਾਦ ਦੀ ਭਾਲ ਕਰਦਾ ਹੈ। ਮਾਰਕਸਵਾਦ ਵੱਲ ਉਸ ਦਾ ਝੁਕਾਅ ਹੈ ਅਤੇ ਇਹ ਵਿਚਾਰਧਾਰਾ ਉਸਦਾ ਜੀਵਨ-ਫਲਸਫਾ ਹੋ ਨਿੱਬੜੀ ਹੈ।

ਇਸ ਪੁਸਤਕ ਉੱਪਰ ਡਾ. ਸਰਬਜੀਤ ਸਿੰਘ (ਚੰਡੀਗੜ੍ਹ) ਨੇ ਪਰਚਾ 'ਵਰਜਣਾ ਤੋਂ ਪਾਰ ਦੇ ਨੈਣ ਨਕਸ਼' ਪੇਸ਼ ਕਰਦਿਆਂ ਕਿਹਾ ਕਿ ਬਲਬੀਰ ਪਰਵਾਨਾ ਵਿਚਾਰਧਾਰਕ ਤੌਰ 'ਤੇ ਖੱਬੇ ਪੱਖੀ ਸੋਚ ਨਾਲ ਪ੍ਰਤੀਬੱਧ ਹੈ। ਉਸ ਦੀ ਹਰ ਰਚਨਾਂ ਵਿੱਚ ਝੰਬੇ ਹੋਏ, ਦਰੜੇ ਹੋਏ, ਸੰਤਾਪੇ ਮਨੁੱਖ ਦੀ ਜ਼ਿੰਦਗੀ ਦਾ ਬਿੰਬ ਬਾਰ-ਬਾਰ

ਉਭਰਦਾ ਹੈ। ਇਸ ਪੜਾਅ 'ਤੇ ਪਹੁੰਚ ਕੇ ਬਲਬੀਰ ਪਰਵਾਨਾ ਮੁਹੱਬਤੀ ਰਿਸ਼ਤਿਆਂ ਨੂੰ ਆਪਣੀ ਕਵਿਤਾ ਵਿੱਚ ਥੀਮਕ ਪਾਸਾਰ ਵਜੋਂ ਜੋੜਦਾ ਹੈ, ਜੋ ਉਸ ਦੇ ਪੂਰਬਲੇ ਕਾਵਿ ਦੇ ਵਿਰੋਧ ਵਿੱਚ ਅਰਥ ਪ੍ਰਾਪਤ ਨਹੀਂ ਕਰਦੇ ਸਗੋਂ ਕਿਸੇ ਨਾ ਕਿਸੇ ਤਰ੍ਹਾਂ ਕ੍ਰਾਂਤੀ ਚੇਤਨਾ ਨਾਲ ਹਾਂ ਮੁਖੀ ਹੈ।'

ਇਸ ਗੋਸ਼ਟੀ 'ਚ ਪੜ੍ਹੇ ਗਏ ਪਰਚੇ ਉੱਪਰ ਬਹਿਸ ਸ਼ੁਰੂ ਕਰਦਿਆਂ ਨੌਜਵਾਨ ਆਲੋਚਕ ਡਾ. ਸੁਰਜੀਤ ਸਿੰਘ (ਮੁਕਤਸਰ) ਨੇ ਕਿਹਾ ਕਿ ਬਲਬੀਰ ਪਰਵਾਨਾ ਦੀ ਕਵਿਤਾ ਮਨੁੱਖ ਦੇ ਮਨ, ਚਿੰਤਨ ਤੇ ਅਮਲ ਉੱਤੇ ਲੱਗੀਆਂ ਸੱਭਿਆਚਾਰਕ, ਰਾਜਸੀ ਪਾਬੰਦੀਆਂ ਤੋਂ ਪਾਰ ਜਾਣ ਦਾ ਦਮ ਭਰਦੀ ਹੈ। ਡਾ. ਗੁਲਜ਼ਾਰ ਪੰਧੇਰ ਨੇ ਕਿਹਾ ਕਿ ਇਹ ਕਾਵਿ ਪੁਸਤਕ ਦੀ ਸ਼ਾਇਰੀ ਇੱਕ 'ਵਰਜਣਾ ਤੋਂ ਪਾਰ' ਜਾਂਦੀ ਹੋਈ ਆਪਣੇ ਅਤੀਤ ਵਿੱਚੋਂ ਰੌਸ਼ਨੀ ਲੈਂਦਿਆਂ, ਇੱਕ ਨਵੀਂ ਵਰਜਣਾ ਦਾ ਤਲਾਸ਼ ਕਰਦੀ ਹੈ। ਇਸ ਮੌਕੇ ਪੰਜਾਬੀ ਸਾਹਿਤ ਅਕਾਡਮੀ ਦੇ ਕਾਰਜਕਾਰੀ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਕਿਹਾ ਕਿ ਬਲਬੀਰ ਪਰਵਾਨੇ ਦੀ ਕਵਿਤਾ ਦਾ ਸਫ਼ਰ, ਪਰ ਤੋਂ ਨਿੱਜ ਵੱਲ ਹੋਣਾ ਸ਼ੁਭ ਸ਼ਗਨ ਹੈ ਕਿਉਂਕਿ ਆਪਣੇ-ਆਪ ਦੇ ਰੂਬਰੂ ਹੋਏ ਬਗੈਰ ਕਾਵਿ ਸੱਚ ਦਾ ਪ੍ਰਕਾਸ਼ ਸੰਭਵ ਨਹੀਂ। ਇਸ ਮੌਕੇ ਸਰੋਦ ਸੁਦੀਪ, ਮਹਿੰਦਰਦੀਪ ਗਰੇਵਾਲ, ਦੇਸ ਰਾਜ ਕਾਲੀ ਅਤੇ ਬਲਦੇਵ ਸਿੰਘ (ਸੜਕਨਾਮਾ) ਨੇ ਵੀ 'ਵਰਜਣਾ ਤੋਂ ਪਾਰ' ਬਾਰੇ ਆਪਣੇ ਵਿਚਾਰ ਪੇਸ਼ ਕੀਤੇ।

*—ਬੁੱਧ ਸਿੰਘ ਨੀਲੋਂ*

## ਵਰਿਆਮ ਨੂੰ ਸਹਾਇਤਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਬਖਸ਼ਸ਼ ਸਦਕਾ ਸਿਰਸਾ ਨਿਵਾਸੀ ਸੰਤ ਇਕਬਾਲ ਸਿੰਘ ਨਾਗੀ ਦੇ ਸਪੁੱਤਰ ਸ੍. ਜਸਬੀਰ ਸਿੰਘ ਦੇ ਲੜਕੇ ਕਾਕਾ ਜਤਿੰਦਰ ਸਿੰਘ ਨੇ ਮਕੈਨੀਕਲ ਇੰਜਨੀਅਰਿੰਗ ਦਾ ਕੋਰਸ ਪਾਸ ਕੀਤਾ ਹੈ ਅਤੇ ਪਾਸ ਹੁੰਦਿਆਂ ਹੀ ਹਿਸਾਰ ਜਿੰਦਲ ਪਾਈਪ ਫੈਕਟਰੀ ਵਿਚ ਸਿਲੈਕਸ਼ਨ ਹੋ ਕੇ ਨੌਕਰੀ ਮਿਲ ਗਈ ਹੈ। ਕਾਕੇ ਜਤਿੰਦਰ ਸਿੰਘ ਨੂੰ ਮਿਲੀ ਪਹਿਲੀ ਤਨਖਾਹ ਵਿਚੋਂ ੫੦੧ ਰੁਪੈ ਸ੍ਰੀ ਭੈਣੀ ਸਾਹਿਬ ਲੰਗਰ ਲਈ, ੨੦੧ ਰੁਪੈ ਸਤਿਜੁਗ ਲਈ, ੨੦੧ ਰੁਪੈ ਪਿਆਰੇ 'ਵਰਿਆਮ' ਲਈ ਅਤੇ ੨੦੧ ਰੁਪੈ ਸਿਰਸਾ ਨਾਮਧਾਰੀ ਧਰਮਸ਼ਾਲਾ ਲਈ ਪਿਆਰ ਨਾਲ ਭੇਟਾ ਕੀਤੇ ਹਨ। ਇਹ ਪਰਿਵਾਰ ਸੂਬਾ ਇੰਦਰ ਸਿੰਘ ਜੀ ਕਿਲਾ ਸੋਭਾ ਸਿੰਘ ਵਾਲਿਆ ਦਾ ਹੈ, ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਤੇ ਵਰਤਮਾਨ ਸਤਿਗੁਰੂ ਜੀ ਦੇ ਅਨਿਨ ਸੇਵਕ ਅਤੇ ਗੁਰੂ ਘਰ ਦੇ ਪਿਆਰੇ ਸੇਵਾਦਾਰ ਹੋਏ ਹਨ। ਸ੍ਰੀ ਸਤਿਗੁਰੂ ਜੀ ਇਸ ਪਰਿਵਾਰ ਉਪਰ ਸਦਾ ਮੇਹਰ ਭਰਿਆ ਹੱਥ ਰੱਖਣ ਤਾਂ ਕਿ ਇਸ ਪਰਿਵਾਰ ਦੇ ਬੱਚੇ ਸ੍ਰੀ ਸਤਿਗੁਰੂ ਜੀ ਦੇ ਅਨਿਨ ਸੇਵਕ ਅਤੇ ਗੁਰੂ ਘਰ ਦੇ ਸੇਵਾਦਾਰ ਹੋ ਕੇ ਗੁਰਸਿੱਖੀ ਜੀਵਨ ਵਿਚ ਸਦਾ ਤਤਪਰ ਰਹਿਣ।

*—ਰਘਬੀਰ ਸਿੰਘ 'ਕੂਕਾ', ਸਿਰਸਾ*

## ਪ੍ਰਤੀਕਿਰਿਆ

'ਵਰਿਆਮ' ਦਾ ਨਵੰਬਰ ਅੰਕ ਮਿਲਿਆ ਤਾਂ ਥੋੜ੍ਹਾ ਚਿਰਾਕਾ, ਪਰ ਸਮੁੱਚਾ ਅੰਕ ਸੰਤੋਸ਼-ਜਨਕ, ਗਿਆਨ ਅਤੇ ਵਿਦਵਤਾ ਭਰਪੂਰ ਹੈ। 'ਚਾਨਣ ਦੀ ਤਲਾਸ਼ ਵਿਚ ਧੁੱਪੇ ਬਲਦਾ ਦੀਵਾ' ਡਾ. ਹਰਿਭਜਨ ਸਿੰਘ ਜੀ ਦਾ ਆਰਸੀ ਜੁਲਾਈ ੯੩ ਅੰਕ ਵਿਚੋਂ ਧੰਨਵਾਦ ਸਹਿਤ ਸਤੰਬਰ ੧੯੯੩ ਦੇ ਅੰਕ ਵਰਿਆਮ ਵਿਚ ਪ੍ਰਕਾਸ਼ਤ ਅੱਜ ਤੋਂ ਲਗਪਗ ਸਾਢੇ ਨੌ ਸਾਲ ਪੁਰਾਣਾ ਲਿਖਿਆ ਲੇਖ ਪੜ੍ਹ ਕੇ ਜੋ ਮਨ ਸੰਤੁਸ਼ਟ ਹੋਇਆ ਤਾਂ ਇਸ ਸਮੇਂ ਉਹਨਾਂ ਦੀ ਸੰਸਾਰ ਵਿਚ ਅਣਹੋਂਦ ਵੀ ਕਾਫ਼ੀ ਦੁਖਦਾਈ ਮਹਿਸੂਸ ਹੋਈ। ਪਰ ਉਹਨਾਂ ਦੇ ਇਸ ਲੇਖ ਨੇ ਮੇਰੇ, ਵਰ੍ਹਿਆਂ ਤੋਂ ਮਨ ਵਿਚ ਵਿਚਰ ਰਹੇ ਉਹਨਾਂ ਵਿਚਾਰਾਂ ਦੀ ਭਰਪੂਰ ਪ੍ਰੋੜਤਾ ਕਰ ਛੱਡੀ ਹੈ ਕਿ "ਗੁਰੂ ਤੋਂ ਬਿਨਾਂ ਗਤ ਨਹੀਂ ਤੇ ਸ਼ਾਹ ਤੋਂ ਬਿਨਾਂ ਪਤ ਨਹੀਂ।" ਮੇਰੀ ਹਰ ਸਮੇਂ ਅਣਗਿਣਤ ਵੀਰਾਂ ਨਾਲ ਇਸ ਗੱਲ 'ਤੇ ਚੁੰਝ ਅੜਦੀ ਰਹੀ ਹੈ ਕਿ ਜੇ ਭਗਵਾਨ ਸ੍ਰੀ ਕ੍ਰਿਸ਼ਨ, ਭਗਵਾਨ ਸ੍ਰੀ ਰਾਮ ਜੀ ਦਾ ਗੁਰੂ ਤੋਂ ਬਿਨਾਂ ਝੱਟ ਨਹੀਂ ਲੰਘ ਸਕਿਆ ਤਾਂ ਅਸੀਂ ਨਿਮਾਣੇ ਸਾਧਾਰਨ ਜੀਵ ਜਿਉਂਦੇ ਗੁਰੂ ਤੋਂ ਬਿਨਾਂ ਕਿਵੇਂ ਝੱਟ ਲੰਘਾ ਸਕਾਂਗੇ? ਇਸ ਲੇਖ ਨੇ ਮੇਰੇ ਉਹਨਾਂ ਵੀਰਾਂ ਦੇ ਵੀ ਭਰਮ ਦੂਰ ਕਰ ਛੱਡੇ ਹਨ ਜਿਹੜੇ ਪਰਮ ਸਤਿਕਾਰ ਯੋਗ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਬਾਅਦ ਗੁਰਮਤ ਦੇ ਮੂਲ ਸਰੋਤ (ਗੁਰੂ) ਨੂੰ ਅੱਗੋਂ ਸਾਫ਼ ਕਰ ਦੇਣ ਵਿਚ ਵਿਸ਼ਵਾਸ ਰੱਖਦੇ ਹਨ ਜਿਸ ਨੂੰ ਨਾਮਧਾਰੀ ਮਤ, ਰਾਧਾ ਸੁਆਮੀ ਮਤ ਤੇ ਹੋਰ ਕਈ ਮਤਾਂ ਅਤੇ ਸਮੁੱਚੇ ਸਨਾਤਨ ਧਰਮ ਨੇ ਅਪਨਾਈ ਰੱਖਿਆ ਹੈ, ਜਦਕਿ ਮੁਸਲਮ ਮਤ ਵੀ ਮੁਰਸ਼ਦ ਦੀ ਲੋੜ ਮਹਿਸੂਸ ਕਰਦਾ ਹੈ। ਭਾਵ ਜਿਉਂਦੇ ਗੁਰੂ ਦੀ ਲੋੜ ਮਹਿਸੂਸ ਨਹੀਂ ਕਰਦੇ। ਇਸ ਸਭ ਕੁਝ ਬਾਰੇ ਡਾਕਟਰ ਹਰਿਭਜਨ ਸਿੰਘ ਜੀ ਨੇ ਸਪਸ਼ਟ ਕਰ ਦਿੱਤਾ ਕਿ ਗ੍ਰੰਥ, ਪੋਥੀਆਂ, ਪੁਰਾਣ, ਸ਼ਾਸਤਰ, ਵੇਦ ਆਦਿ ਜਿੰਨੇ ਮਰਜ਼ੀ ਪੜ੍ਹ ਲਓ, ਬਗੈਰ ਗੁਰੂ ਦੇ ਉਹਨਾਂ ਵਿਚੋਂ ਕੁਝ ਪ੍ਰਾਪਤ ਹੋਣ ਵਾਲਾ ਨਹੀਂ। ਉਹਨਾਂ ਦੇ ਭਾਵ ਅਨੁਸਾਰ ਤਾਂ ਜੇ ਧਾਰਮਕ ਪੱਧਰ 'ਤੇ ਜਿਉਂਦੇ ਗੁਰੂ ਦੀ ਲੋੜ ਨਹੀਂ ਤਾਂ ਫੇਰ ਸਗੋਂ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਵੀ ਸਾਨੂੰ ਉਸਤਾਦ ਤਿਆਗ ਦੇਣ ਦੀ ਲੋੜ ਹੈ। ਭਾਵ ਅਸੀਂ ਆਪੇ ਹੀ ਪੁਸਤਕਾਂ ਪੜ੍ਹ ਕੇ ਪੀ.ਐੱਚ.ਡੀ., ਤੇ ਡੀ.ਲਿਟ. ਬਣ ਸਕਦੇ ਹਾਂ। ਸੋ ਜੇ ਅਜੇ ਵੀ ਸਾਡੇ ਭਰਮ ਦੂਰ ਨਾ ਹੋਏ ਤਾਂ ਫੇਰ ਹੋਈ ਭੈਂਸ ਅੱਗੇ ਬੀਨ ਵਜਾਣ ਵਾਲੀ ਗੱਲ ਹੈ।

'ਕਿਸਾਨ ਦਾ ਗੁਰੂ ਅਰਜੁਣ' ਵੀ ਕਾਫ਼ੀ ਭਰਮ ਦੂਰ ਕਰਨ ਵਾਲਾ ਸਰਵੋਤਮ ਲੇਖ ਹੈ। ਅਸੀਂ ਜਦੋਂ ਸ੍ਰੀ ਗੁਰੂ

ਅਰਜੁਣ ਦੇਵ ਜੀ ਦੀ ਸ਼ਹੀਦੀ ਦੀ ਗੱਲ ਕਰਦੇ ਹਾਂ ਤਾਂ ਕੇਵਲ ਇਕ ਚੰਦੂ ਨੂੰ ਹੀ ਹੀਰੋ ਸਮਝਦੇ ਹਾਂ। ਲੇਖ ਅਨੁਸਾਰ ਮੱਤ, ਧਰਮ ਨੂੰ ਇਕ ਪਾਸੇ ਛੱਡ ਕੇ ਆਦਮੀ ਦੀ ਵਿਰਤੀ ਦੀ ਗੱਲ ਕਰਨੀ ਬਣਦੀ ਹੈ। ਚੰਦੂ ਦੇ ਨਾਲ ਅਸੀਂ, ਪਰਮ ਸਤਕਾਰਯੋਗ ਗੁਰੂ ਅਰਜੁਣ ਦੇਵ ਜੀ ਦੇ ਭਾਈ ਪ੍ਰਿਥੀ ਚੰਦ ਭਾਵ ਦੂਜੇ ਚੰਦੂ ਨੂੰ ਭੁੱਲ ਜਾਂਦੇ ਹਾਂ। ਫੇਰ ਜੇ ਕਹਿ ਲਿਆ ਜਾਵੇ ਕਿ ਇਤਿਹਾਸ ਜਿਸਨੂੰ ਆਦਲੇ-ਜਹਾਂਗੀਰ ਦੇ ਨਾਂ ਨਾਲ ਪੁਕਾਰਦਾ ਹੈ ਉਸਦਾ ਗੁਰੂ ਜੀ ਨਾਲ ਅਧਿਕ ਜ਼ੁਲਮ ਕਰਨਾ ਭੁੱਲ ਜਾਵਾਂਗੇ ਤਾਂ ਘੋਰ ਖੁਨਾਮੀ ਹੋਵੇਗੀ। ਸੋ ਜੇ ਵੇਖਿਆ ਜਾਵੇ ਤਾਂ ਇਕ ਤਾਂ ਸਾਨੂੰ ਮਨੁੱਖ, ਦੇਵਤੇ, ਰਾਕਸ਼ਸ਼ ਦੀ ਡੈਫ਼ੀਨੇਸ਼ਨ ਤਹਿ ਕਰਨੀ ਪਵੇਗੀ। ਦੂਜਾ ਜਿਹੜਾ ਸਾਡਾ ਇਤਿਹਾਸ ਲਿਖਿਆ ਜਾ ਚੁੱਕਾ ਹੈ ਉਸ ਬਾਰੇ ਵੀ ਲੇਖਕ ਦੀ ਡੈਫ਼ੀਨੇਸ਼ਨ ਤਹਿ ਕਰਨੀ ਪਵੇਗੀ। ਲੇਖਕ ਅਜਿਹੇ ਵੀ ਹਨ ਜੋ ਅਯਾਸ਼ ਤੇ ਜ਼ਾਲਮ ਰਾਜਿਆਂ ਨੂੰ ਧਰਮਾਤਮਾ ਅਤੇ ਮਹਾਨ ਦਾਨੀ ਬਣਾ ਕੇ ਗਰਦਾਨਦੇ ਰਹੇ ਹਨ। ਲੇਖਕ ਨੇ ਹਲਦੀ ਘਾਟੀ ਦੇ ਮੈਦਾਨ ਵਿਚ ਮੁਗ਼ਲਾਂ ਤੇ ਰਾਜਪੂਤਾਂ ਦੇ ਹੋ ਰਹੇ ਯੁੱਧ ਵਿਚ ਸਲੀਮ, ਜਿਹੜਾ ਜਹਾਂਗੀਰ ਦੇ ਨਾਂ ਨਾਲ ਅਕਬਰ ਤੋਂ ਬਾਅਦ ਗੱਦੀ-ਨਸ਼ੀਨ ਹੋਇਆ, ਦੇ ਮੁਖਾਰਬਿੰਦ ਤੋਂ ਅਖਵਾਏ ਇਹ ਸ਼ਬਦ "ਤੁਸੀਂ ਤੀਰ ਚਲਾਈ ਜਾਓ, ਜਿਧਰ ਵੀ ਮਰਨਗੇ ਹਿੰਦੂ ਹੀ ਮਰਨਗੇ" ਦੀ ਜ਼ਹਿਨੀਅਤ ਕਲੀਅਰ ਕਰ ਦਿੰਦੇ ਹਨ ਕਿ ਉਹ ਕਿੰਨਾ ਆਦਲੇ ਜਹਾਂਗੀਰ ਸੀ। ਸੋ ਇਸ ਤਰ੍ਹਾਂ ਨਾਲ ਗੁਰੂ ਜੀ ਦੀ ਸ਼ਹੀਦੀ ਵਿਚ ਚੰਦੂ ਦਾ ਕਿਰਦਾਰ ਸਲਾਹਿਆ ਤਾਂ ਨਹੀਂ ਗਿਆ ਪਰ ਪ੍ਰਿਥੀਚੰਦ ਤੇ ਜਹਾਂਗੀਰ ਦੇ ਕਿਰਦਾਰ ਹੇਠ ਚੰਦੂ ਦਾ ਕਿਰਦਾਰ ਧੀਮਾ ਪੈ ਜਾਂਦਾ ਹੈ। ਪ੍ਰਿਥੀ ਚੰਦ ਗੁਰੂ ਸਾਹਿਬ ਦਾ ਸਕਾ ਭਰਾ ਸੀ, ਜਦਕਿ ਜਹਾਂਗੀਰ ਦੂਜੇ ਮੱਤ ਦਾ ਵਿਅਕਤੀ ਬਾਦਸ਼ਾਹ ਸੀ। ਜਹਾਂਗੀਰ ਵੀ ਜੇ ਚਾਹੁੰਦਾ ਤਾਂ ਪ੍ਰਿਥੀ ਅਤੇ ਚੰਦੂ ਨੂੰ ਪਿੱਛੇ ਛੱਡ ਕੇ ਗੁਰੂ ਸਾਹਿਬ ਨਾਲ ਉਹੀ ਪੈਟਰਨ ਅਖ਼ਤਿਆਰ ਕਰ ਸਕਦਾ ਸੀ, ਜੋ ਥਾਨੇਸਰ ਦੇ ਸ਼ੇਖ਼ ਨਿਜ਼ਾਮ ਨਾਲ ਕੀਤਾ ਸੀ। ਸੋ ਇਹ ਲੇਖ ਵੀ ਲੇਖਕ ਨੇ ਕਾਫ਼ੀ ਖੋਜ ਅਤੇ ਮਿਹਨਤ ਨਾਲ ਲਿਖ ਕੇ ਲੋਕਾਂ ਦੇ ਭੁਲੇਖੇ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ ਜਿਸ ਕਰਕੇ ਦਾਦ ਦੇਣੀ ਬਣਦੀ ਹੈ।

ਬਾਕੀ ਸਮੁੱਚਾ ਪੇਪਰ ਕਾਬਲੇ ਗੌਰ ਹੈ ਤੇ ਸਲਾਹਣ ਯੋਗ ਹੈ। ਪ੍ਰਭੂ ਆਪ ਨੂੰ ਸਿਹਤ ਅਤੇ ਸ਼ਕਤੀ ਪ੍ਰਦਾਨ ਕਰੇ ਕਿ ਪਰਚਾ ਹਮੇਸ਼ਾ ਹੀ ਖੋਜ ਭਰਪੂਰ ਬਣਿਆ ਰਹੇ।

*—ਕ੍ਰਿਸ਼ਨ ਲਾਲ 'ਪਰਵਾਨਾ'*
*੭-ਕਨਾਟ ਸਰਕਸ,*
*ਸਾਹਮਣੇ ਪੰਜਾਬ ਕੇਸਰੀ, ਜਲੰਧਰ।*

ਤੁਹਾਡੇ ਵਲੋਂ ਉਚੇਚੇ ਤੌਰ ਤੇ ਸਤਿਜੁਗ ਦੇ ਦਫਤਰ ਭੇਜਿਆ ਜਾ ਰਿਹਾ ਮਾਸਿਕ 'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਧੰਨਵਾਦ! ਮੈਨੂੰ ਇਹ ਗੱਲ ਕਹਿਣ ਵਿੱਚ ਕੋਈ ਸੰਕੋਚ ਨਹੀਂ ਕਿ 'ਵਰਿਆਮ' ਆਪਣੇ ਹਾਣੀਆਂ ਨਾਲੋਂ ਐਸ ਵੇਲੇ ਬੜੀ ਸ਼ਾਨ ਨਾਲ ਸਿਰਕੱਢ ਕੇ ਖੜ੍ਹਾ ਹੈ। ਟਾਈਟਲ ਦੀ ਡੀਜ਼ਾਇਨਿੰਗ ਤੋਂ ਲੈ ਕੇ ਅੰਦਰ ਦਿੱਤਾ ਮੈਟਰ ਪਾਠਕਾਂ ਦੇ ਸੂਹਜ-ਸਵਾਦ ਵਿੱਚ ਵਾਧਾ ਕਰਦਾ ਹੈ। ਸੀਮਤ ਸਾਧਨਾਂ ਅਤੇ ਸਟਾਫ ਦੇ ਬਾਵਜੂਦ ਤੁਸੀਂ 'ਵਰਿਆਮ' ਨੂੰ ਜਿਸ ਰਵਾਨਗੀ ਨਾਲ ਪਾਠਕਾਂ ਤੱਕ ਪਹੁੰਚਾ ਰਹੇ ਹੋ, ਕਾਬੀਲੇ-ਤਾਰੀਫ਼ ਹੈ।

ਨਵੰਬਰ ਦੇ ਅੰਕ ਵਿੱਚ ਸਾਰੀਆਂ ਰਚਨਾਵਾਂ ਇੱਕ ਤੋਂ ਇੱਕ ਵਧਕੇ ਹਨ। ਡਾ. ਹਰਿਭਜਨ ਸਿੰਘ ਜੀ ਦੀ ਪੰਜਾਬੀ ਜਗਤ ਨੂੰ ਦੇਣ ਦਾ ਕੋਈ ਵੀ ਮੁੱਲ ਨਹੀਂ। ਅਜਿਹੇ ਦਰਵੇਸ਼ ਲਿਖਾਰੀ ਕਦੇ-ਕਦਾਈਂ ਹੀ ਪੈਦਾ ਹੁੰਦੇ ਹਨ। ਸ. ਹੰਸਪਾਲ ਵਲੋਂ ਰੰਗੂਨ ਵਾਲੇ ਬੰਗਲੇ ਬਾਰੇ ਦਿੱਤੀ ਜਾਣਕਾਰੀ ਜਗਿਆਸੂਆਂ ਦੀ ਜਾਣਕਾਰੀ ਵਿੱਚ ਚੋਖਾ ਵਾਧਾ ਕਰ ਗਈ ਹੈ। ਸ. ਸਾਧੂ ਸਿੰਘ ਕਿਸਾਨ ਜੀ ਵੀ ਵਾਹਵਾ ਨਿਭੇ ਹਨ। ਬੋਲੀ ਪੂਰੀ ਤਰ੍ਹਾਂ ਠੇਠ ਵਧੀਆ ਹੈ। ਗੁਰਭਜਨ ਗਿੱਲ ਹੁਰਾਂ ਵਲੋਂ ਲੋਕ ਕਵੀ ਪ੍ਰੀਤਮ ਦਾਸ ਠਾਕੁਰ ਬਾਰੇ ਲੇਖ ਦਿਲ ਨੂੰ ਟੁੰਬਣ ਵਾਲਾ ਹੈ। ਪਤਾ ਨਹੀਂ ਸਾਡੇ ਰੱਜੇ ਪੁੱਜੇ ਪੰਜਾਬੀ ਸਮਾਜ ਨੂੰ ਲੇਖਕਾਂ ਦੀ ਸਾਰ ਲੈਣ ਦਾ ਕਦੇ ਚੇਤਾ ਆਏਗਾ ਜਾਂ ਨਹੀਂ।

ਇਸੇ ਅੰਕ ਵਿੱਚ 'ਪਗੜੀ ਸੰਭਾਲ ਜੱਟਾ' ਅੰਦੋਲਨ ਦੇ ਬਾਨੀ ਸ. ਅਜੀਤ ਸਿੰਘ ਬਾਰੇ ਸ੍ਰੀ. ਸੁਰਜੀਤ ਸਿੰਘ 'ਜੀਤ' ਲੰਡਨ ਵਾਲਿਆਂ ਦਾ ਲੇਖ ਵੀ ਕਾਫੀ ਖੋਜ ਭਰਪੂਰ ਹੈ। ਇਸ ਲੇਖ ਵਿੱਚ ਇੱਕ ਥਾਂ ਤੇ ਬਰਾਜ਼ੀਲ ਦੀ ਰਾਜਧਾਨੀ ਬਿਓਨਿਸ ਆਇਰਿਸ ਵਿੱਚ ਸ. ਅਜੀਤ ਸਿੰਘ ਵਲੋਂ ਮੁਰਗੀਖਾਨਾ ਖੋਹਲਣ ਬਾਰੇ ਲਿਖਿਆ ਹੈ। ਏਥੇ ਕੋਈ ਉਕਾਈ ਰਹਿ ਗਈ ਲਗਦੀ ਹੈ। ਬਿਓਨਿਸ ਆਇਰਿਸ ਅਰਜਨਟੀਨਾ ਦੀ ਰਾਜਧਾਨੀ ਹੈ ਨਾ ਕਿ ਬਰਾਜ਼ੀਲ ਦੀ। ਸ਼ਾਇਦ ਲੇਖਕ ਕੋਲੋਂ ਅਣਭੋਲ ਲਿਖਿਆ ਗਿਈ ਜਾਂ ਪਰੂਫ਼ ਰੀਡਿੰਗ ਦੀ ਗਲਤੀ ਹੋ ਸਕਦੀ ਹੈ। ਕੁੱਲ ਮਿਲਾ ਕੇ ਸਾਰਾ ਹੀ ਅੰਕ ਬਹੁਤ ਹੀ ਮਿਆਰੀ ਅਤੇ ਦਿਲਚਸਪ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਚਰਨਾਂ ਵਿੱਚ ਅਰਦਾਸ ਹੈ ਕਿ ਆਪ ਜੀ ਨੂੰ ਤੰਦਰੁਸਤੀਆਂ ਬਖਸ਼ਣ ਅਤੇ 'ਵਰਿਆਮ' ਏਸੇ ਤਰ੍ਹਾਂ ਨਵੀਆਂ ਬੁਲੰਦੀਆਂ ਸਰ ਕਰਦਾ ਰਹੇ।

*ਇੰਦਰਜੀਤ ਸਿੰਘ,*
*ਨਵੀਂ ਦਿੱਲੀ*



ਦਲੀਪ ਸਿੰਘ ਨਾਮਧਾਰੀ ਦੀ ਲਿਖੀ ਹੋਈ ਪੁਸਤਕ 'ਗਾਥਾ-ਸੁਤੰਤਰਤਾ ਸੰਗ੍ਰਾਮ ਦੀ' ਨੂੰ ਰਿਲੀਜ਼ ਕਰਦੇ ਹੋਏ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਉਪ-ਕੁਲਪਤੀ ਡਾ. ਕ੍ਰਿਪਾਲ ਸਿੰਘ ਔਲਖ। ਉਨ੍ਹਾਂ ਦੇ ਨਾਲ ਖੜ੍ਹੇ ਹਨ ਸ੍ਰ. ਸਰੂਪ ਸਿੰਘ ਅਲੱਗ, ਡਾ. ਨਿਰੰਜਨ ਤਸਨੀਮ, ਸੁਰਜੀਤ ਪਾਤਰ, ਸੰਤ ਰਵਿੰਦਰ ਸਿੰਘ ਸਹੋਤਾ, ਡਾ.ਰਾਜਿੰਦਰ ਸਿੰਘ, ਸ੍ਰ. ਗੁਲਜ਼ਾਰ ਸਿੰਘ ਪੰਧੇਰ, ਪ੍ਰੋ. ਗੁਰਭਜਨ ਸਿੰਘ ਗਿੱਲ, ਡਾ. ਸੁਰਜੀਤ ਸਿੰਘ ਗਿੱਲ ਆਦਿ।



ਲੁਧਿਆਣਾ ਵਿਚ ਜਗਦੀਪ ਚਿਤਰਕਾਰ ਦਾ ਸਨਮਾਨ ਕਰਦਿਆਂ ਸ੍ਰ. ਜਸਬੀਰ ਸਿੰਘ ਸਾਬਕਾ ਮੰਤਰੀ ਨਾਲ ਵਿਖਾਈ ਦੇ ਰਹੇ ਹਨ ਹਰਜੀਤ ਸਿੰਘ ਬੇਦੀ, ਸੀ. ਮਾਰਕੰਡਾ, ਪਰਗਟ ਸਿੰਘ ਗਰੇਵਾਲ, ਡਾ. ਨਿਰਾਲਾ, ਦਲਜੀਤ ਜੱਸਲ ਤੇ ਪ੍ਰੋ. ਨਿਰਮਲ ਜੌੜਾ।

Registered No. PB/JL-(0165)/2002 MONTHLY WARIAM Ladowali Road, Jalandhar-144 001
Regd. RNI No. 26453/75 December 2002








ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 222543, ਨਿਵਾਸ ; 456289